

੧ੴ ਸਤਿਗੁਰ ਪ੍ਰਸਾਦਿ



# 'ੴ'

# ਦਾ ਸਿਧਾਂਤ ਤੇ ਭੂਗੋਲ

(ਡਾ. ਗੰਡਾ ਸਿੰਘ ਯਾਦਗਾਰੀ ਭਾਸ਼ਣ)

ਲੇਖਕ
**ਪ੍ਰਿੰਸੀਪਲ ਸੁਰਜੀਤ ਸਿੰਘ**
ਪੀ.ਈ.ਐਸ. - I (ਰਿਟਾਇਰਡ)
9 - ਫਰੈਂਡਜ ਕਲੋਨੀ, ਸਾਊਥ ਮਾਡਲ ਗ੍ਰਾਮ
ਲੁਧਿਆਣਾ - 141002

2001
ਗੁਰੂ ਨਾਨਕ ਦੇਵ ਮਿਸ਼ਨ ਲੜੀ ਨੰ. 502

ਗੁਰੂ ਨਾਨਕ ਦੇਵ ਮਿਸ਼ਨ,
ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ,
1-ਢਿੱਲੋਂ ਮਾਰਗ, ਪਟਿਆਲਾ।

ਭੇਟਾ 10 ਰੁਪਏ

ਟ੍ਰੈਕਟ ਨੰ: 502 ਹੇਠ ਲਿਖਿਆਂ ਦੀ ਸਹਾਇਤਾ ਤੇ ਸਹਿਯੋਗ ਨਾਲ ਛਾਪਿਆ ਗਿਆ ਹੈ

1. ਅਕਾਡਮੀ ਆਫ ਸਿੱਖ ਰਿਲੀਜਨ ਐਂਡ ਕਲਚਰ, ਪਟਿਆਲਾ
2. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ
3. ਸ. ਨਰਿੰਦਰਪਾਲ ਸਿੰਘ, ਨਿਰਮਾਨ ਵਿਹਾਰ, ਨਵੀਂ ਦਿੱਲੀ।
4. ਸ. ਗੁਰਚਰਨ ਸਿੰਘ ਜੌਲੀ, ਮਹੀਮ, ਮੁੰਬਈ।
5. ਸ. ਜੁਗਿੰਦਰ ਸਿੰਘ ਤੇ ਸਰਦਾਰਨੀ ਹਰਜੀਤ ਕੌਰ, ਬੂਟਾ ਸਿੰਘ ਵਾਲਾ,ਪਟਿਆਲਾ।
6. ਸ. ਸੁਰਿੰਦਰਪਾਲ ਸਿੰਘ ਸੇਠੀ ਤੇ ਸਰਦਾਰਨੀ ਕਿਰਨ ਕੌਰ, ਸੁਨਹਿਰੀ ਬਾਗ, ਰੋਹਨੀ, ਨਵੀਂ ਦਿੱਲੀ।

## ਵਿਸ਼ੇਸ਼ ਬੇਨਤੀਆਂ

1. ਜੀਵਨ-ਪ੍ਰਯੰਤ ਮੈਂਬਰ (Life Member) ਬਣਕੇ ਇਹੋ ਜਹੇ ਟ੍ਰੈਕਟ ਸਦਾ ਪ੍ਰਾਪਤ ਕਰਨਾ ਨਿਸ਼ਚਿਤ ਕਰੋ। ਜੀਵਨ-ਪ੍ਰਯੰਤ ਮੈਂਬਰਾਂ ਨੂੰ ਗੁਰੂ ਨਾਨਕ ਦੇਵ ਮਿਸ਼ਨ ਦੁਆਰਾ ਪ੍ਰਕਾਸ਼ਿਤ ਕੀਤੇ ਜਾਂਦੇ ਟ੍ਰੈਕਟ ਮੁਫ਼ਤ ਭੇਜੇ ਜਾਂਦੇ ਹਨ।
2. ਇਹ ਜਾਂ ਹੋਰ ਅਜੇਹੇ ਟ੍ਰੈਕਟ ਗੁਰਪੁਰਬਾਂ ਸਮੇਂ ਗੁਰਮਤਿ ਪ੍ਰਚਾਰ ਲਈ ਅਤੇ ਸਕੂਲ-ਕਾਲਜਾਂ ਦੇ ਵਿਦਿਆਰਥੀਆਂ ਨੂੰ ਇਨਾਮ ਦੇ ਤੌਰ ਤੇ ਵੰਡੋ।। ਅਜੇਹੇ ਕਾਰਜਾਂ ਲਈ ਵਿਸ਼ੇਸ਼ ਛੂਟ 33% ਤੱਕ ਦਿੱਤੀ ਜਾ ਸਕਦੀ ਹੈ।

### ਚੰਦਿਆਂ ਦੀ ਦਰ

ਭਾਰਤ

| | |
|---|---|
| ਵਾਰਸ਼ਿਕ | 35-00 |
| ਜੀਵਨ-ਪ੍ਰਯੰਤ | 350-00 |

ਵਿਦੇਸ਼

| | |
|---|---|
| ਜੀਵਨ ਪ੍ਰਯੰਤ | 1000-00 |

ਪੁੱਛ-ਗਿੱਛ ਲਈ :
ਫੋਨ : 0175-227952, 215704, 219475

# ' ੧ਓ ' ਦਾ ਸਿਧਾਂਤ ਤੇ ਭੂਗੋਲ

ਕੁਦਰਤ ਦੀ ਅਨੇਕਤਾ ਵਿੱਚ ਏਕਤਾ ਦੀ ਪਛਾਣ ੧ਓ ਦੇ ਸਿਧਾਂਤ ਦਾ ਮੂਲ ਹੈ। ਵਾਸਤਵ ਵਿਚ ਇਹ ਇਸ ਦਾ ਅਮਲੀ ਰੂਪ ਹੈ। ਇਹ ਏਕਤਾ, ਕੁੱਲ ਸ੍ਰਿਸ਼ਟੀ, ਜਿਸ ਵਿੱਚ ਮਨੁੱਖ ਵੀ ਸ਼ਾਮਲ ਹੈ, ਦੀ ਹੋਂਦ, ਬਣਤਰ ਤੇ ਇਸ ਦੀ ਕਾਰਜ-ਵਿਧੀ ਵਿੱਚ ਇਕ ਜੁੜਵੀਂ ਤੇ ਸੰਗਠਿਤ ਇਕਾਈ ਤੇ ਇਕਸੁਰਤਾ ਵਿਚ ਪਛਾਣੀ ਜਾ ਸਕਦੀ ਹੈ। ਸ੍ਰਿਸ਼ਟੀ ਦੇ ਹਰ ਅੰਗ ਦੀ ਬਣਤਰ,ਇਸ ਏਕਤਾ ਤੇ ਇਕਸੁਰਤਾ ਦੀ ਗਵਾਹੀ ਦਿੰਦੀ ਹੈ। ਫਿਰ ਹਰ ਅੰਗ ਦੀ ਖ਼ਸਲਤ (Properties), ਉਸ ਦਾ ਸੁਭਾਓ ਤੇ ਦੂਸਰੇ ਅੰਗਾਂ ਨਾਲ ਵਰਤਣ ਵਿਹਾਰ, ਖ਼ਾਸ ਕਰਕੇ ਕਾਰਨ ਤੇ ਕਾਰਜ ਦੇ ਰੂਪ ਵਿੱਚ ਸੰਬੰਧ, ਕਰਤਾ ਪੁਰਖ ਸਿਰਜਨਹਾਰ ਵਲੋਂ ਐਸੇ ਪੱਕੇ, ਪੀਡੇ ਤੇ ਟਿਕਵੇਂ ਢੰਗ ਨਾਲ ਨਿਸ਼ਚਤ ਕੀਤੇ ਗਏ ਹਨ ਕਿ ਇਨ੍ਹਾਂ ਵਿੱਚ ਨਾ ਕਦੀ ਕੋਈ ਉਕਾਈ ਆਉਂਦੀ ਹੈ, ਨਾ ਕੋਈ ਵਾਧ ਘਾਟ ਤੇ ਨਾ ਹੀ ਕੋਈ ਤਬਦੀਲੀ। ਇਹ ਹੀ ਹੈ, **"ਸਚਾ ਤੇਰਾ ਅਮਰੁ ਸਚਾ ਦੀਬਾਣੁ, ਸਚਾ ਤੇਰਾ ਹੁਕਮ ਸਚਾ ਫੁਰਮਾਣੁ"** ਦਾ ਅਮਲੀ ਰੂਪ। ਸ੍ਰਿਸ਼ਟੀ ਦੀ ਕਾਰਜ-ਵਿਧੀ ਵਿੱਚ ਵਰਤੀ ਜਾਣ ਵਾਲੀ ਸ਼ਕਤੀ ਵੀ ਹਰ ਹਮੇਸ਼ ਇੱਕਸਾਰ ਤੇ ਇੱਕ ਸੁਰ ਰਹਿੰਦੀ ਹੈ। ਗੁਰ ਫੁਰਮਾਣ ਹੈ

**"ਸਚੈ ਸਭਿ ਤਾਣਿ ਸਚੈ ਸਭੁ ਜੋਰੁ"।** (ਵਾਰ ਆਸਾ ਮ:੧, ਪੰ: ੪੬੩)

ਇਹ ਆਧਾਰ ਹੈ ਸਾਰੇ ਭੌਤਕੀ ਵਿਗਿਆਨ ਦਾ, ਸਾਰੇ ਭੌਤਕੀ ਸੰਬੰਧਾਂ ਦਾ, ਸ਼ਕਤੀ ਤੇ ਉਸ ਦੀ ਵਰਤੋਂ ਦਾ ਤੇ ਇਸ ਤਰ੍ਹਾਂ ਸ੍ਰਿਸ਼ਟੀ ਦੀ ਕਾਰਜ-ਵਿਧੀ ਤੇ ਚਾਲ ਦਾ, ਸ੍ਰਿਸ਼ਟੀ ਦੀ ਜ਼ਿਦਗੀ ਦਾ ਅਤੇ ਇਹ ਹੀ ਅਰਥ ਹੈ **"ਆਪਿ ਸਤਿ ਕੀਆ ਸਭੁ ਸਤਿ"**(ਗਉੜੀ ਸੁਖਮਨੀ) ਦਾ।

ਕੁਦਰਤ ਦੀ ਚਾਲ ਵਿੱਚ ਸਮੇਂ, ਯਾਨੀ ਕਾਲ ਦੀ ਭੂਮਿਕਾ ਉਤੇ ਵੀ ਵਿਚਾਰ ਕਰ ਲੈਣੀ ਯੋਗ ਹੋਵੇਗੀ। ਕੁਦਰਤ ਦਾ ਸਾਰਾ ਪਸਾਰਾ, ਇਸ ਦੇ ਸਾਰੇ ਅੰਗ, ਆਕਾਰ ਰੂਪ ਵਿੱਚ ਹਨ। ਗੁਰ ਫੁਰਮਾਣ ਹੈ

**ਜਹ ਆਪਿ ਰਚਿਓ ਪਰਪੰਚੁ ਅਕਾਰੁ॥**
**ਤਿਹੁ ਗੁਣ ਮਹਿ ਕੀਨੋ ਬਿਸਥਾਰੁ॥** (ਗਉੜੀ ਸੁਖਮਨੀ ਮ: ੫, ਪੰ: ੨੯੧)

ਕੁਦਰਤ ਦਾ ਹਰ ਅੰਗ ਕਿਸੇ ਖਾਸ ਨਿਸ਼ਚਤ ਕ੍ਰਿਆ ਨਾਲ ਪੈਦਾ ਹੁੰਦਾ ਹੈ, ਹੋਂਦ ਵਿੱਚ ਆਉਂਦਾ ਹੈ, ਆਪਣੀ ਵਿਹਾਰਕ ਕ੍ਰਿਆ ਕਰਦਾ ਹੈ, ਤੇ ਅੰਤ ਹੰਢ ਜਾਂਦਾ ਹੈ, ਥੈ ਹੋ ਜਾਂਦਾ ਹੈ। ਇਸ ਕ੍ਰਿਆ ਨਾਲ ਪੁਰਾਣੇ ਤੇ ਨਾਕਾਰਾ ਹੋ ਚੁੱਕੇ ਅੰਗ ਝੜ ਜਾਂਦੇ ਹਨ, ਤੇ ਇਨ੍ਹਾਂ ਦੀ ਥਾਂ ਨਵੇਂ, ਤਾਜ਼ਾ ਦੰਮ ਅੰਗ ਆ ਜਾਂਦੇ ਹਨ। ਇਹ ਕ੍ਰਿਆ ਨਾ ਕੇਵਲ ਜੀਆਂ, ਪ੍ਰਾਣੀਆਂ ਤੇ ਦਰਖ਼ਤਾਂ ਆਦਿ ਵਿੱਚ ਹੀ ਦੇਖੀ ਜਾ ਸਕਦੀ ਹੈ, ਬਲਕਿ ਨਦੀਆਂ ਤੇ ਪਹਾੜਾਂ ਦੇ ਰੂਪ ਵਿੱਚ ਵੀ ਪ੍ਰਮਾਣਿਤ ਕੀਤੀ ਜਾ ਸਕਦੀ ਹੈ। ਇਸ ਤਰ੍ਹਾਂ ਸ੍ਰਿਸ਼ਟੀ ਦੀ ਚਾਲ ਨਿੱਤ ਨਰੋਈ ਤੇ ਤਾਜ਼ਾ ਦੰਮ ਹੁੰਦੀ ਰਹਿੰਦੀ ਹੈ। ਜੇ ਪੁਰਾਣੇ ਪੱਤ ਝੜਦੇ, ਤੇ ਨਵੇਂ ਆਉਂਦੇ ਰਹਿੰਦੇ ਹਨ, ਤੇ ਦਰਖ਼ਤ ਦੀ ਹਰਿਆਲੀ ਇਸ ਦੀ ਜ਼ਿੰਦਗੀ ਬਣੀ ਰਹਿੰਦੀ ਹੈ, ਤਾਂ ਪੁਰਾਣੇ ਕੈਲੇਡੋਨੀਅਨ ਪਹਾੜ ਵੀ ਘੱਸ ਕੇ ਨੀਵੇਂ ਹੋ ਗਏ ਤੇ ਉਨ੍ਹਾਂ ਦੀ ਥਾਵੇਂ ਹਾਰਸੀਨੀਅਨ ਪਹਾੜ ਪੈਦਾ ਹੋ ਗਏ ਤੇ ਫਿਰ ਇਨ੍ਹਾਂ ਦੇ ਵੀ ਘੱਸ ਕੇ, ਪਠਾਰਾਂ ਦੇ ਰੂਪ ਵਿਚ ਰਹਿ ਜਾਣ ਉਪ੍ਰੰਤ ਨਵੀਨ ਯੁਗ ਦੇ ਐਲਪਾਈਨ-ਹਿਮਾਲੀਅਨ ਸ਼੍ਰੇਣੀ ਦੇ ਪਹਾੜ ਪੈਦਾ ਹੋ ਗਏ। ਤਾਰੇ ਟੁੱਟਦੇ ਵੀ ਰਹਿੰਦੇ ਹਨ ਤੇ ਨਵੇਂ ਚੜ੍ਹਦੇ ਵੀ ਰਹਿੰਦੇ ਹਨ। ਜਵਾਲਾਮੁਖੀ ਫੁੱਟਦੀਆਂ ਵੀ ਰਹਿੰਦੀਆਂ ਹਨ ਤੇ ਸੌਂਦੀਆਂ ਜਾਂ

ਬੁੱਢੀਆਂ ਵੀ ਰਹਿੰਦੀਆਂ ਹਨ। ਸ੍ਰਿਸ਼ਟੀ ਨੂੰ ਤਾਜ਼ਾ ਦੰਮ ਰੱਖਣ ਦੀ ਇਹ ਕ੍ਰਿਆ, ਜੁਗਾਂ-ਜੁਗਾਂਤਰਾਂ ਤੋ ਚਲੀ ਆ ਰਹੀ ਹੈ, ਜਿਸ ਵਿੱਚ ਕੋਈ ਕਿਸੇ ਪ੍ਰਕਾਰ ਦੀ ਬਾਹਰਲੀ ਤੇ ਓਪਰੀ ਸ਼ਕਤੀ ਦੀ ਕੋਈ ਮੁਦਾਖ਼ਲਿਤ ਨਹੀਂ। ਸਮੇਂ ਦੀ ਇਸ ਚਾਲ ਨਾਲ ਜੇ ਬੰਦੇ, ਪਸ਼ੂ ਤੇ ਹੋਰ ਜੀਅ ਜੰਤ, ਆਪਣੀ ਕੁਦਰਤ ਵਲੋਂ ਸੌਂਪੀ ਕਾਰਵਾਈ ਕਰਕੇ ਮਰਦੇ ਹਨ, ਦਰਖ਼ਤ ਵੀ ਆਪਣੀ ਉਮਰ ਭੋਗ ਕੇ ਝੜ ਜਾਂਦੇ ਹਨ, ਤਾਂ ਵੱਡੇ ਵੱਡੇ ਤੇ ਸੰਘਣੇ ਜੰਗਲ ਵੀ ਧਰਤੀ ਹੇਠਾਂ ਦੱਬੇ ਜਾਂਦੇ ਹਨ, ਜਿਨ੍ਹਾਂ ਤੋਂ ਉਪਜਦਾ ਹੈ ਕੋਇਲਾ, ਮਿੱਟੀ ਦਾ ਤੇਲ ਤੇ ਗੈਸ। ਪਥਰਾਂ ਦੇ ਮਸਲੇ ਜਾਣ ਤੋਂ ਪੈਦਾ ਹੁੰਦੀਆਂ ਹਨ ਕਈ ਪ੍ਰਕਾਰ ਦੀਆਂ ਖਾਨਾਂ, ਜਿਨ੍ਹਾਂ ਤੋਂ ਮਿਲਦਾ ਹੈ ਸੰਗਮਰਮਰ, ਸਲੇਟ, ਸੋਨਾ, ਚਾਂਦੀ, ਐਲਮੀਨੀਅਮ, ਹੀਰੇ, ਰੇਡੀਅਮ ਆਦਿ। ਕਾਲ ਦੀ ਇਹ ਕ੍ਰਿਆ ਗਵਾਹੀ ਦਿੰਦੀ ਹੈ, ਜਿਉਂਦੀ ਧਰਤੀ ਦੀ।

ਭਾਵੇਂ ਇਹ ਕ੍ਰਿਆ ਸ਼੍ਰਿਸ਼ਟੀ ਦੇ ਹੋਰ ਅੰਗਾਂ ਵਿੱਚ ਵੀ ਹੋ ਰਹੀ ਹੋਵੇਗੀ, ਪਰ ਮਨੁੱਖ ਦਾ ਨੇੜੇ ਦਾ ਸੰਬੰਧ ਉਸ ਧਰਤੀ ਨਾਲ ਹੈ, ਜਿਥੇ ਉਹ ਰਹਿੰਦਾ ਹੈ, ਇਸ ਕ੍ਰਿਆ ਨੂੰ ਦੇਖ ਪਰਖ ਕੇ ਮਹਿਸੂਸ ਕਰ ਸਕਦਾ ਹੈ, ਇਸ ਲਈ ਕੇਵਲ ਇਸੇ ਦਾ ਹੀ ਜ਼ਿਆਦਾ ਵਿਸਥਾਰ ਦਿੱਤਾ ਜਾ ਸਕਦਾ ਹੈ।

ਕੁਦਰਤ ਦੇ ਸਾਰੇ ਪਰਪੰਚਾ ਨੂੰ ਨਿਯੰਤ੍ਰਣ ਵਿੱਚ ਰੱਖਣ ਲਈ, ਇਨ੍ਹਾਂ ਲਈ ਸਹਿਜ ਤੇ ਸੰਜਮ ਦਾ ਡਸਿਪਲਿਨ ਜ਼ਰੂਰੀ ਹੈ ਤਾਂ ਕਿ ਇਹ ਆਪਣੀ ਨਿਸ਼ਚਤ ਕ੍ਰਿਆ ਨਿਯਮਤ ਢੰਗ ਨਾਲ, ਬਿਨਾ ਕਿਸੇ ਰੋਕ-ਰੁਕਾਵਟ, ਜਾਂ ਲੋੜ ਤੋਂ ਵਧੀਕ ਤੇਜ਼ੀ ਤੇ ਵੇਗ ਦੇ ਕਰਦੇ ਰਹਿਣ ਤਾਂ ਕਿ ਇਨ੍ਹਾਂ ਦੀ ਕਾਰਜ ਵਿਧੀ ਵਿੱਚ ਕਿਸੇ ਪ੍ਰਕਾਰ ਦੀ ਤੇਜ਼ੀ, ਸੁਸਤੀ ਜਾਂ ਉਕਾਈ ਨਾ ਆਵੇ। ਇਨ੍ਹਾਂ ਦੀ ਸਾਧਾਰਣ ਚਾਲ ਬਣੀ ਰਹੇ। ਜਿਥੇ 'ਹੁਕਮ ਰਜਾਈ ਚਲਣਾ' ਇਨ੍ਹਾਂ ਲਈ ਭਾਵੇਂ ਹੈ, ਇਨ੍ਹਾਂ ਦੀ ਕਾਰਜ ਵਿਧੀ ਦਾ ਰਾਹ ਹੈ, ਉਥੇ ਸਹਿਜ ਤੇ ਸੰਜਮ ਇਨ੍ਹਾਂ ਦੀ ਚਾਲ ਨੂੰ, ਬਾਜ਼ੀ ਦੇ ਪਰਪੰਚਾਂ ਦੇ ਸੰਦਰਭ ਵਿਚ ਸਮਤੋਲ ਵਿੱਚ ਰੱਖਦਾ ਹੈ। ਗੁਰੂ ਨਾਨਕ ਦੇਵ ਨੇ ਆਸਾ ਦੀ ਵਾਰ ਵਿੱਚ ਇਸ ਡਸਿਪਲਿਨ ਨੂੰ "ਭੈ" ਦਾ ਨਾਮ ਦਿੱਤਾ ਹੈ ਤੇ ਫੁਰਮਾਇਆ ਹੈ:

**ਭੈ ਵਿਚਿ ਪਵਣੁ ਵਹੈ ਸਦਵਾਉ॥**
**ਭੈ ਵਿਚਿ ਚਲਹਿ ਲਖ ਦਰੀਆਉ॥**
**ਭੈ ਵਿਚਿ ਅਗਨਿ ਕਢੈ ਵੇਗਾਰ॥**
**ਭੈ ਵਿਚਿ ਧਰਤੀ ਦਬੀ ਭਾਰਿ॥---**
**ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥---**
**ਕੋਹ ਕਰੋੜੀ ਚਲਤ ਨ ਅੰਤ॥-----**
**ਭੈ ਵਿਚਿ ਆਵਹਿ ਜਾਵਹਿ ਪੂਰ॥---**

ਅੰਦਾਜ਼ਾ ਲਾਓ, ਜੇ ਕਿਸੇ ਦਿਨ ਸੂਰਜ ਵੇਲੇ ਸਿਰ ਨਾ ਚੜ੍ਹੇ, ਜਾਂ ਨਿਯਮ ਤੋਂ ਵਧੀਕ ਗਰਮ ਜਾਂ ਜ਼ਿਆਦਾ ਠੰਡਾ ਹੋਵੇ ਤਾਂ ਕਿੰਨੀ ਜ਼ਬਰਦਸਤ ਤਰਥੱਲੀ ਆ ਜਾਵੇ। ਜੇ ਕਦੀ ਚਲਦੀ-ਚਲਦੀ ਧਰਤੀ ਇਕ ਦੰਮ ਖਲੋ ਜਾਵੇ, ਤਾਂ ਕਿੰਨੇ ਮਕਾਨ ਡਿੱਗ ਪੈਣ, ਜੇ ਇਹ ਪਹਾੜਾਂ, ਜੰਗਲਾਂ, ਜਾਨਵਰਾਂ ਤੇ ਸਮੁੰਦਰ ਦੇ ਪਾਣੀ ਦਾ ਭਾਰ ਚੁੱਕਣ ਤੋਂ ਆਰੀ ਹੋ ਜਾਵੇ, ਥੱਕ ਕੇ ਬੈਠ ਜਾਵੇ ਤਾਂ ਕੀ ਬਣੇ। ਜੇਕਰ ਪੰਛੀਆਂ, ਪਸ਼ੂਆਂ, ਜਾਨਵਰਾਂ ਤੇ ਮੱਛੀਆਂ ਦੇ ਪੂਰ ਆਪਣੀ-ਆਪਣੀ ਚਾਲ ਤੋਂ ਰੁਕ ਜਾਣ ਤਾਂ ਇਨ੍ਹਾਂ ਦੇ ਆਸਰੇ ਜਿਉਣ ਵਾਲੇ ਮਨੁੱਖਾਂ ਤੇ ਹੋਰ ਜਾਨਵਰਾਂ ਦਾ ਕੀ ਬਣੇਗਾ। ਮਿੱਟੀ ਦੀ ਕੁਦਰਤੀ ਉਪਜਾਊ ਸ਼ਕਤੀ ਵਿੱਚ ਕਿੰਨਾ ਵਿਗਾੜ ਆ ਜਾਵੇਗਾ, ਜਾਂ ਸਮੁੰਦਰ ਵਿੱਚ ਲੂਣ ਦੀ ਮਾਤਰਾ ਘੱਟ ਜਾਂ ਵੱਧ ਜਾਣ ਨਾਲ ਜੀਵਨ ਉੱਤੇ ਕਿਸ ਕਦਰ ਪ੍ਰਭਾਵ

ਪਵੇਗਾ। ਜੇ ਮਾਨਸੂਨ ਪਵਣਾ ਆਪਣਾ ਰਾਹ ਬਦਲ ਲੈਣ ਤਾਂ ਹਿੰਦੁਸਤਾਨ ਵਿਚ ਬਾਰਸ਼ ਤੇ ਇਸ ਅਨੁਸਾਰ ਉਗਦੀਆਂ ਫ਼ਸਲਾਂ ਦਾ ਕੀ ਬਣੇਗਾ। ਸਾਡੀ ਖ਼ੁਰਾਕ ਦਾ ਕੀ ਹਾਲ ਹੋਵੇਗਾ। ਜੇ ਹਵਾ ਸਾਇਬੇਰੀਆ ਵਲੋਂ ਹਿੰਦੁਸਤਾਨ ਵਿਚ ਦਾਖ਼ਲ ਹੋਣ ਲੱਗ ਪਵੇ, ਤਾਂ ਇਥੇ ਕਿੰਨੀ ਠੰਡ ਹੋ ਜਾਵੇਗੀ।

ਇਹ ਯਾਦ ਰੱਖਣ ਵਾਲੀ ਗੱਲ ਹੈ ਕਿ ੧ਓ ਦੇ ਸਿਧਾਂਤ ਅਨੁਸਾਰ ਸ੍ਰਿਸ਼ਟੀ ਦੇ ਹਰ ਅੰਗ, ਹਰ ਪਰਪੰਚ, ਹਰ ਪਸ਼ੂ, ਪੰਛੀ ਤੇ ਪ੍ਰਾਣੀ ਲਈ 'ਹੁਕਮ ਰਜ਼ਾਈ ਚਲਣ' ਦਾ ਵੀ ਆਦੇਸ਼ ਹੈ, ਕੋਈ ਵੀ ਹੁਕਮ ਤੇ ਰਜ਼ਾ ਦੀ ਉਲੰਘਣਾ ਨਹੀਂ ਕਰ ਸਕਦਾ। ਕੋਈ ਵੀ ਆਪ ਹੁਦਰਾ ਨਹੀਂ ਹੋ ਸਕਦਾ, ਮਨ ਮਰਜ਼ੀ ਨਹੀਂ ਕਰ ਸਕਦਾ। ਇਹ ਆਦੇਸ਼ ਮਨੁੱਖ ਉੱਤੇ ਵੀ ਉਸੇ ਤਰ੍ਹਾਂ ਹੀ ਲਾਗੂ ਹੈ, ਜਿਵੇਂ ਬਾਕੀ ਦੀ ਸਾਰੀ ਕੁਦਰਤ ਉੱਤੇ। ਆਦਮੀ ਨਾ ਬੱਚੇ ਜੰਮ ਸਕਦਾ ਹੈ ਤੇ ਨਾ ਆਪਣੀ ਛਾਤੀ 'ਚੋ ਬੱਚਿਆਂ ਨੂੰ ਦੁੱਧ ਚੁੰਘਾ ਸਕਦਾ ਹੈ। ਪ੍ਰਤੱਖ ਹੀ ਕੁਦਰਤ ਵਲੋਂ ਜੋ ਜੋ ਕਿਸੇ ਦੀ ਖ਼ਸਲਤ ਤੇ ਕਿਸੇ ਦਾ ਸੁਭਾਅ ਬਣਾ ਦਿੱਤਾ ਗਿਆ ਹੈ, ਕਿਸੇ ਦੀ ਕਿਰਤ ਤੇ ਵਰਤਣ ਵਿਹਾਰ ਦਾ ਘੇਰਾ ਸਥਾਪਤ ਕਰ ਦਿੱਤਾ ਗਿਆ ਹੈ, ਉਸੇ ਵਿਚ ਹੀ ਉਸਨੇ ਰਹਿਣ ਹੈ। ਇਸ ਗਮਕਾਰ ਤੋਂ ਬਾਹਰ ਉਹ ਨਹੀਂ ਨਿਕਲ ਸਕਦਾ।

ਫਿਰ ੧ਓ ਦੇ ਸਿਧਾਂਤ ਦਾ ਮਨੁੱਖ ਦੇ ਸੰਬੰਧ ਵਿਚ ਸਭ ਤੋਂ ਜ਼ਰੂਰੀ ਭਾਗ ਇਹ ਹੈ. ਕਿ ਸਾਰੀ ਕੁਦਰਤ ਅਖ਼ੀਰ ਮਨੁੱਖ ਦੀ ਤਾਬਿਆ ਹੈ। ਮਨੁੱਖ ਦੀ ਬਹਿਬੂਦੀ ਤੇ ਖੁਸ਼ਨੂਦੀ ਲਈ ਹੈ। ਮਨੁੱਖ ਅਸਰਫ਼ ਉਲ ਮਖ਼ਲੂਕਾਤ ਹੁੰਦਾ ਹੋਇਆ ਸਾਰੀ ਕੁਦਰਤ ਨੂੰ ਆਪਣੀ ਮਰਜ਼ੀ ਅਨੁਸਾਰ ਆਪਣੀਆਂ ਲੋੜਾਂ ਦੀ ਪੂਰਤੀ ਲਈ ਵਰਤ ਸਕਦਾ ਹੈ। ਇਸ ਤੋਂ ਕੰਮ ਲੈ ਸਕਦਾ ਹੈ। ਗੁਰਵਾਕ ਹੈ :

**ਅਵਰ ਜੋਨਿ ਤੇਰੀ ਪਨਿਹਾਰੀ**
**ਇਸ ਧਰਤੀ ਮਹਿ ਤੇਰੀ ਸਿਕਦਾਰੀ** (ਆਸਾ ਮ: ੫, ਪੰ: ੩੭੪)

ਜੇ ਉਹ ਪਸ਼ੂਆਂ, ਪੰਛੀਆਂ ਕੋਲੋਂ ਆਪਣੀ ਮਰਜ਼ੀ ਅਨੁਸਾਰ ਕੰਮ ਲੈ ਸਕਦਾ ਹੈ, ਉਨ੍ਹਾਂ ਨੂੰ ਖਾ ਸਕਦਾ ਹੈ, ਉਨ੍ਹਾਂ ਦਾ ਦੁੱਧ ਪੀ ਸਕਦਾ ਹੈ, ਹਾਥੀਆਂ, ਊਠਾਂ, ਘੋੜਿਆਂ, ਬਲਦਾਂ, ਕੁੱਤਿਆਂ, ਭੈਂਸਿਆਂ ਤੇ ਰੇਨਡੀਅਰਾਂ ਤੋਂ ਢੋਆਈ ਦਾ ਕੰਮ ਲੈ ਸਕਦਾ ਹੈ, ਤਾਂ ਜ਼ਹਿਰੀ ਨਾਗਾਂ ਦਾ ਜ਼ਹਿਰ ਚੋ ਕੇ ਆਪਣੇ ਲਈ ਦਵਾਈਆਂ ਵੀ ਬਣਾ ਸਕਦਾ ਹੈ। ਪਾਣੀ ਨੂੰ ਰੂੰ ਦੀਆਂ ਗੰਢਾਂ ਬੰਨ੍ਹਣ ਤੇ ਹਵਾ ਨੂੰ ਪਣਚੱਕੀਆਂ ਰਾਹੀਂ ਆਟਾ ਪੀਹਣ ਲਾ ਸਕਦਾ ਹੈ। ਦਰਿਆਵਾਂ ਨੂੰ ਬੰਨ੍ਹ ਮਾਰਕੇ ਨਹਿਰਾਂ ਕੱਢ ਕੇ ਰੇਗਸਤਾਨਾਂ ਵਿੱਚ ਖੇਤੀ ਕਰ ਸਕਦਾ ਹੈ, ਬਿਜਲੀ ਪੈਦਾ ਕਰਕੇ ਰੋਸ਼ਨੀ ਕਰ ਸਕਦਾ ਹੈ ਤੇ ਵੱਡੇ ਵੱਡੇ ਕਾਰਖ਼ਾਨੇ ਵੀ ਚਲਾ ਸਕਦਾ ਹੈ। ਸਮੁੰਦਰੋਂ ਪਾਰ ਵਪਾਰ ਕਰ ਸਕਦਾ ਹੈ ਤੇ ਹਵਾ ਉੱਤੇ ਹਵਾਈ ਜਹਾਜ਼ਾਂ ਰਾਹੀਂ ਪੰਛੀਆਂ ਵਾਂਗ ਉੱਡ ਕੇ ਦੂਰਦਰਾਜ਼ ਜਾ ਸਕਦਾ ਹੈ। ਹੋਰ ਤਾਂ ਹੋਰ ਇਹ ਚੰਨ ਤੇ ਮੰਗਲ ਉਤੇ ਵੀ ਬਸਤੀਆਂ ਸਥਾਪਤ ਕਰਨ ਦੇ ਸੁਪਨੇ ਲੈ ਰਿਹਾ ਹੈ। ਪਰ ਅਖੀਰ ਇਸ ਦੀ ਜ਼ਿੰਦਗੀ ਧਰਤੀ ਨਾਲ ਜੁੜੀ ਹੋਈ ਹੈ। ਜਿਸ ਦੀ ਅਨੇਕਤਾ ਵਿੱਚ ਏਕਤਾ ਯਾਨੀ ੧ਓ ਦਾ ਸਿਧਾਂਤ, ਇਸ ਦੀ ਜੀਵਨ ਜਾਚ ਹੈ। ਇਸ ਦੀ ਪਥ ਪ੍ਰਦਰਸ਼ਕ ਹੈ। ਇਸ ਲਈ ਸੰਜਮ ਵਿੱਚ ਰਹਿਣਾ ਜ਼ਰੂਰੀ ਡਸਿਪਲਿਨ ਹੈ ਤਾਂ ਕਿ ਲਾਲਚ ਤੇ ਹਾੜਬੇ ਵਿਚ ਆ ਕੇ, ਧਰਤੀ ਦੇ ਸੰਤੁਲਣ ਵਿਚ ਕਿਧਰੇ ਵਿਗਾੜ ਹੀ ਪੈਦਾ ਨਾ ਕਰ ਲਵੇ ਤੇ ਧਰਤੀ ਸੁੰਨੀ ਨਾ ਹੋ ਜਾਵੇ। ਫ਼ੁਰਮਾਨ ਹੈ:

**ਸੁਇਨਾ ਰੂਪਾ ਤੁਝ ਪਹਿ ਦਾਮ**
**ਸੀਲੁ ਬਿਗਾਰਿਓ ਤੇਰਾ ਕਾਮ॥** (ਆਸਾ ਮ: ੫, ਪੰ: ੩੭੪)

ਮਨੁੱਖ ਧਰਤੀ ਦਾ ਜੀਅ ਹੈ, ਧਰਤੀ ਦਾ ਹੀ ਵਸਨੀਕ ਹੈ। ਧਰਤੀ ਉਸ ਦਾ ਘਰ ਹੀ ਨਹੀਂ, ਸਗੋਂ ਉਸ ਦੀ ਮਾਂ ਹੈ। ਉਸ ਦੇ ਜੀਵਨ ਨਿਰਬਾਹ ਦਾ ਸਰੋਤ ਹੈ। ਇਹ ਇਕ ਐਸਾ ਮਹੱਤ ਹੈ, ਐਸਾ ਮੂਲ ਪਦਾਰਥ ਹੈ, ਜਿਸ ਤੋਂ ਉਸ ਨੇ ਆਪਣੀ ਜ਼ਿੰਦਗੀ ਦੀਆਂ ਸਾਰੀਆਂ ਲੋੜਾਂ ਨਸਲ ਦਰ ਨਸਲ ਪੂਰੀਆਂ ਕਰਨੀਆਂ ਹਨ। ਧਰਤੀ ਆਪਣੀ ਖ਼ਸਲਤ, ਆਪਣੇ ਨਕਸ਼ ਨੁਹਾਰ, ਬਣਤਰ, ਕਿਰਦਾਰ ਤੇ ਸ੍ਰਿਸ਼ਟੀ ਦੇ ਦੂਸਰੇ ਅੰਗਾਂ ਨਾਲ ਸੰਬੰਧਾਂ ਅਨੁਸਾਰ, ਮਨੁੱਖ ਲਈ ਕੁਝ ਕੁਦਰਤੀ ਢੋਅ ਪੇਸ਼ ਕਰਦੀ ਹੈ, ਕੁਝ ਸੰਭਾਵਨਾਵਾਂ ਪੇਸ਼ ਕਰਦੀ ਹੈ, ਜਿਨ੍ਹਾਂ ਦੇ ਸਮੁੱਚੇ ਪ੍ਰਭਾਵ ਅਨੁਸਾਰ ਮਨੁੱਖ ਆਪਣਾ ਜੀਵਨ ਢਾਲਦਾ ਹੈ। ਆਪਣੀ ਸੂਝ ਸਿਆਣਪ, ਅਕਲ ਤੇ ਵਿਵੇਕ, ਵਿਗਿਆਨਕ ਖੋਜ ਤੇ ਪ੍ਰਾਪਤੀਆਂ ਦੇ ਆਧਾਰ ਉਤੇ ਮਨੁੱਖ ਇਸ ਦਾ ਨਿਰਮਾਨ ਕਰਦਾ ਤੇ ਆਪਣੇ ਜੀਵਨ ਨੂੰ ਵੱਧ ਤੋਂ ਵੱਧ ਸੁਖਾਲਾ ਬਣਾਉਣ ਲਈ ਲਗਾਤਾਰ ਕੋਸ਼ਿਸ਼ ਕਰਦਾ ਆਇਆ ਹੈ। ਸਗਲੀ ਧਰਤੀ ਉਸ ਲਈ "ਮਾਲ ਧਨ" ਹੈ ਜਿਸ ਤੋਂ ਉਸ ਨੇ ਜੀਵਨ ਦੀਆਂ ਮੁੱਢਲੀਆਂ ਲੋੜਾਂ-ਖੁਰਾਕ, ਕਪੜਾ, ਰਹਿਣ ਲਈ ਮਕਾਨ, ਕਿਰਤ ਕਰਨ ਲਈ ਸੰਦ ਤੇ ਸਜ਼ ਸਾਮਾਨ ਤੇ ਦਿਲ ਪਰਚਾਵੇ ਦੇ ਸਾਧਨ ਮੁਹਈਆ ਕਰਨੇ ਹਨ। ਐਸੇ ਢੰਗ ਨਾਲ ਕਿ ਨਾ ਤਾਂ ਇਹ ਧਰਤੀ ਲੁੱਟ ਕਾਰਨ ਉਜੱੜ ਹੀ ਜਾਵੇ ਤੇ ਆਉਣ ਵਾਲੀਆਂ ਨਸਲਾਂ ਲਈ ਕੁਝ ਨਾ ਬਚੇ ਤੇ ਨਾ ਹੀ ਇਸ ਦਾ ਕੋਈ ਹਿੱਸਾ ਇਸ ਦੇ ਬਾਸ਼ਿੰਦਿਆਂ ਦੀ ਗ਼ਫਲਤ ਤੇ ਅਨਜਾਣ ਪੁਣੇ ਕਾਰਨ, ਨਿਰਮਾਨ ਖੁਣੋਂ ਰਹਿ ਜਾਵੇ, ਪੂਰੇ ਸੁਚੱਜ ਨਾਲ ਨਾ ਵਰਤਿਆ ਜਾਵੇ ਤੇ ਇੰਝ ਖ਼ਰਾਬ ਜਾਵੇ ਜਿਵੇਂ ਨਾ ਵਰਤੀ ਹੋਈ ਦਾਲ ਸਬਜ਼ੀ ਮੁੱਸ ਜਾਂਦੀ ਹੈ। ਗੁਰੂ ਨਾਨਕ ਦੇਵ ਦਾ ਫੁਰਮਾਨ ਹੈ :

**ਸਗਲੀ ਧਰਤੀ ਮਾਲੁ ਧਨੁ ਵਰਤਣੁ ਸਰਬ ਜੰਜਾਲ॥**
**ਨਾਨਕ ਮੁਸੈ ਗਿਆਨ ਵਿਹੂਣੀ ਖਾਇ ਗਇਆ ਜਮਕਾਲ॥**

(ਵਾਰ ਆਸਾ ਮ: ੧, ਪੰ: ੪੬੫)

ਨਿਰਮਾਨ ਦੇ ਕਾਰਜ ਅਧੀਨ ਮਨੁੱਖ ਧਰਤੀ ਦੇ ਰੂਪ ਤੇ ਮੁਹਾਂਦਰੇ ਵਿੱਚ ਨਿੱਤ ਨਵੀਆਂ ਤਬਦੀਲੀਆਂ ਕਰਦਾ ਰਹਿੰਦਾ ਹੈ। ਉਹ ਧਰਤੀ ਦੇ ਮੂਲ ਢੋਏ, ਜਿਸ ਨੂੰ ਧਰਤੀ ਦਾ ਭੌਤਕੀ ਪੱਖ ਆਖਦੇ ਹਨ ਤੇ ਆਪਣੇ ਸੁਭਾਓ, ਜਿਸਨੂੰ ਮਾਨਵੀ ਪੱਖ ਆਖਦੇ ਹਨ, ਨੂੰ ਇੱਕ ਸੰਗਠਿਤ ਤੇ ਜਿਉਂਦੇ ਜਾਗਦੇ ਰੂਪ ਵਿਚ ਜੋੜਦਾ ਰਹਿੰਦਾ ਹੈ, ਜਿਸ ਤੋਂ ਪੈਦਾ ਹੁੰਦਾ ਹੈ, **ਭੂਗੋਲ-ਨਿੱਤ ਬਦਲਦਾ ਭੂਗੋਲ, ਜੋ ਜਿਉਂਦੀ ਧਰਤੀ ਤੇ ਜਿਉਂਦੇ ਮਨੁੱਖ ਦਾ ਸਾਂਝਾ ਸਰੂਪ ਹੈ। ਧਰਤੀ ਤੇ ਮਨੁੱਖ ਦੀ ਪਰਸਪਰ ਤੇ ਜਿਉਂਦੀ ਸਾਂਝ ੴ ਦੇ ਸਿਧਾਂਤ ਦੀ ਤਰਜਮਾਨੀ ਹੀ ਤਾਂ ਹੈ।** ਭਾਵੇਂ ਭੂਗੋਲ ਨੂੰ ਭੌਤਕੀ ਤੇ ਮਾਨਵੀ ਭੂਗੋਲ ਦੋ ਹਿੱਸਿਆਂ ਵਿਚ ਵੰਡਿਆ ਗਿਆ ਹੈ, ਪਰ ਇਹ ਵੰਡ ਕੇਵਲ ਅਧਿਐਨ ਦੇ ਸੌਖ ਕਰਕੇ ਕੀਤੀ ਗਈ ਹੈ। ਅਸਲ ਵਿਚ ਤਾਂ ਭੂਗੋਲ ਕੇਵਲ ਇੱਕ ਹੀ ਹੈ **ਤੇ ਇਹ ਹੈ ਧਰਤੀ ਤੇ ਮਨੁੱਖ ਦੇ ਸਾਂਝੇ ਜੀਵਨ ਦੀ ਕਹਾਣੀ।**

ਧਰਤੀ ਉਤੇ ਮਨੁੱਖ ਦੇ ਵਾਸ ਨੂੰ ਪ੍ਰਭਾਵਤ ਕਰਨ ਵਾਲੇ, ਇਸ ਦੇ ਮੂਲ ਢੋਏ, ਇਸ ਵਲੋਂ ਪੇਸ਼ ਕੀਤੀਆਂ ਮੂਲ ਸੰਭਾਵਨਾਵਾਂ ਜਿਨ੍ਹਾਂ ਦੇ ਸਮੁੱਚ ਨੂੰ ਧਰਤੀ ਦਾ ਭੌਤਕੀ ਪੱਖ ਆਖਦੇ ਹਨ, ਦਾ ਜ਼ਿਕਰ, ੴ ਦੀ ਵਿਆਖਿਆ ਕਰਨ ਵਾਲੀ ਬਾਣੀ ਜਪੁਜੀ ਸਾਹਿਬ ਵਿਚ ਗੁਰੂ ਨਾਨਕ ਦੇਵ ਇਸ ਤਰ੍ਹਾਂ ਕਰਦੇ ਹਨ:

**ਰਾਤੀ ਰੁਤੀ ਥਿਤੀ ਵਾਰ॥**

ਪਵਣੁ ਪਾਣੀ ਅਗਨੀ ਪਾਤਾਲ॥
ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ॥
ਤਿਸੁ ਵਿਚਿ ਜੀਅ ਜੁਗਤਿ ਕੇ ਰੰਗ॥
ਤਿਨ ਕੇ ਨਾਮ ਅਨੇਕ ਅਨੰਤ॥

## ਅਗਨੀ ਪਾਤਾਲ

ਧਰਤੀ ਦੀ ਸਤਹ ਦੇ ਹੇਠਲੀਆਂ, ਪਾਤਾਲੀ ਪਰਤਾਂ ਵਿਚੋਂ ਉਗਲੇ ਜਾਂਦੇ ਅੱਗ ਵਰਗੇ ਲਾਵੇ ਨਾਲ ਬਣਦੀਆਂ ਜਵਾਲਾ ਮੁਖੀਆਂ ਤੇ ਇਸ ਵਿੱਚ ਹੁੰਦੀ ਉੱਥਲ ਪੁੱਥਲ ਕਾਰਨ ਸਮੇਂ ਸਮੇਂ ਆਉਂਦੇ ਭੂਚਾਲ, ਧਰਤੀ ਦੀ ਸਤਹ ਦੇ ਤਨਾਓ ਕਾਰਨ ਬਣਦੀਆਂ ਦਰਾੜੀ ਘਾਟੀਆਂ, ਤਿੱਖੇ ਪਾਸਿਆਂ ਵਾਲੀਆਂ ਪਠਾਰਾਂ ਤੇ ਹਿਮਾਲੀਆ ਤੇ ਐਲਪਸ ਵਰਗੇ ਵਲਦਾਰ ਪਹਾੜ ਪ੍ਰਮਾਣ ਹਨ, ਧਰਤੀ ਦੇ ਅੰਦਰਲੀ ਪਾਤਾਲੀ ਕ੍ਰਿਆ ਦੇ, ਜੋ ਧਰਤੀ ਦੀ ਸਤਹ ਉਤੇ ਨਿੱਤ ਨਵੇਂ ਦ੍ਰਿਸ਼ ਪੈਦਾ ਕਰਦੇ ਰਹਿੰਦੇ ਹਨ। ਗੁਜਰਾਤ, ਮੱਧ ਪ੍ਰਦੇਸ਼, ਮਹਾਂਰਾਸ਼ਟਰ ਤੇ ਆਂਧਰਾ ਪ੍ਰਦੇਸ਼ ਉਤੇ ਫੈਲੀ ਕਪਾਹ ਉਗਾਣ ਵਾਲੀ ਮਿੱਟੀ ਦੀ ਪਰਤ ਇਸੇ ਪਾਤਾਲੀ ਲਾਵਾ ਦੀ ਹੀ ਤਾਂ ਵਿਛਾਈ ਹੋਈ ਹੈ। 26 ਜਨਵਰੀ 2001 ਨੂੰ, ਗੁਜਰਾਤ ਵਿੱਚ ਆਇਆ ਜ਼ਬਰਦਸਤ ਭੂਚਾਲ, ਅੱਗ ਵਰਗੀ ਪਾਤਾਲੀ ਪਰਤ ਤੋਂ ਹੀ ਪੈਦਾ ਹੋਇਆ ਸੀ।

ਫਿਰ ਪਹਾੜੀ ਇਲਾਕਿਆਂ ਵਿੱਚ ਧਰਤੀ ਹੇਠੋਂ ਫੁੱਟਦੇ ਪਾਤਾਲੀ ਪਾਣੀ ਦੇ ਚਸ਼ਮੇ ਤੋਂ ਮੈਦਾਨੀ ਇਲਾਕਿਆਂ ਵਿਚ ਖੂਹ ਤੇ ਟਿਊਬ ਵੈਲ, ਧਰਤੀ ਹੇਠ ਵਸੰਦੇ ਪਾਣੀ ਦਾ ਪ੍ਰਮਾਣ ਹਨ, ਜੋ ਪੀਣ ਲਈ ਸਾਫ਼ ਸੁਥਰਾ ਪਾਣੀ ਤੇ ਫ਼ਸਲਾਂ ਦੀ ਜਿੰਦਜਾਨ ਸਾਬਤ ਹੁੰਦਾ ਹੈ। ਵੈਰੀ ਨਾਗ ਵਰਗੇ ਚਸ਼ਮੇ ਵਿਚੋਂ ਜਿਹਲਮ ਵਰਗਾ ਵਿਸ਼ਾਲ ਦਰਿਆ ਫੁੱਟਦਾ ਹੈ, ਜਿਸਨੂੰ ਕਸ਼ਮੀਰ ਤੇ ਪਾਕਿਸਤਾਨ ਦੀ ਸ਼ਾਹਰਗ ਆਖ ਸਕਦੇ ਹਾਂ।

## ਰਾਤੀ ਰੁਤੀ ਥਿਤੀ ਵਾਰ

ਸੂਰਜ ਦੇ ਸਾਹਮਣੇ ਧਰਤੀ ਦੀ ਆਪਣੀ ਹੀ ਧੁਰੀ ਦੁਆਲੇ ਘੁੰਮਣ ਤੋਂ ਬਣਦੇ ਹਨ ਦਿਨ ਤੇ ਰਾਤ, ਜੋ ਮਨੁੱਖ ਤੇ ਹੋਰ ਸਾਰੇ ਜੀਅ ਜੰਤ ਲਈ ਕੰਮ ਕਾਰ ਕਰਨ, ਚੋਗ ਚੁਗਣ ਤੇ ਆਰਾਮ ਕਰਨ ਦਾ ਸਮਾਂ ਨਿਸ਼ਚਤ ਕਰਨ ਵਾਲੇ ਦਾਈ (ਦਾਹੀ) ਦਾਇਆ ਹਨ।

**ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥**

ਦਿਨਾਂ ਦੇ ਨਾਮ, ਸੂਰਜ, ਚੰਨ, ਮੰਗਲ, ਬ੍ਰਹਿਸਪਤੀ, ਸਨਿਚਰ ਆਦਿ ਨਛਤਰਾਂ ਦੇ ਨਾਵਾਂ ਉਤੇ ਰੱਖੇ ਗਏ ਹਨ, ਜੋ ਧਰਤੀ ਦਾ ਇਨ੍ਹਾਂ ਨਾਲ ਸੰਬੰਧ ਜ਼ਾਹਿਰ ਕਰਦੇ ਹਨ। ਚੰਦ੍ਰਮਾ ਦੇ ਵਧਣ ਘਟਣ ਨਾਲ ਦਿਨਾਂ ਦੀ ਗਿਣਤੀ ਕੀਤੀ ਜਾਂਦੀ ਹੈ, ਤੇ ਇਸ ਨਾਲ ਮਹੀਨਿਆਂ ਦੁਆਰਾ ਸਮੇਂ ਦਾ ਕੇਵਲ ਹਿਸਾਬ ਹੀ ਨਹੀਂ ਰੱਖਿਆ ਜਾਂਦਾ, ਸਗੋਂ ਇਸ ਹਿਸਾਬ ਅਨੁਸਾਰ ਫ਼ਸਲਾਂ ਦੇ ਨਾਮ ਵੀ ਰੱਖੇ ਜਾਂਦੇ ਹਨ। ਚੰਨ ਦੇ ਵਧਣ ਘਟਣ ਨਾਲ ਦਰਿਆਵਾਂ ਦੇ ਮੁਹਾਨਿਆਂ ਉਤੇ ਜਵਾਰ ਭਾਟੇ ਆਉਂਦੇ ਹਨ। ਸਮੁੰਦਰ ਦਾ ਪਾਣੀ ਇਨ੍ਹਾਂ ਮੁਹਾਨਿਆਂ ਉਤੇ ਚੜ੍ਹਦਾ ਤੇ ਉਤਰਦਾ ਹੈ, ਤੇ ਤਜਾਰਤੀ ਬੇੜੇ ਦਰਿਆ ਰਾਹੀਂ ਕਾਫ਼ੀ ਅੰਦਰ ਦਾਖ਼ਲ ਹੋ ਜਾਂਦੇ ਹਨ ਜਿਸ ਕਰਕੇ ਹੁਗਲੀ ਵਰਗੀ ਬੰਦਰਗਾਹ ਸਮੁੰਦਰ ਤਟ ਤੋਂ ਸੌ ਮੀਲ ਅੰਦਰ ਸਥਿਤ ਹੈ।

ਸੂਰਜ ਦੇ ਦੁਆਲੇ ਧਰਤੀ ਦੇ ਅੰਡਾਕਾਰ ਚੱਕਰ ਲਗਾਣ ਤੋਂ ਨਾ ਕੇਵਲ ਦਿਨ ਹੀ ਵੱਡੇ ਛੋਟੇ ਹੁੰਦੇ ਹਨ, ਸਗੋਂ ਰੁੱਤਾਂ ਵੀ ਬਦਲਦੀਆਂ ਹਨ, ਜੋ ਕੇਵਲ ਮਨੁੱਖੀ ਜੀਵਨ ਨੂੰ ਹੀ ਪ੍ਰਭਾਵਿਤ ਨਹੀਂ ਕਰਦੀਆਂ, ਸਗੋਂ ਫ਼ਸਲ ਕ੍ਰਮ ਵੀ ਨਿਸ਼ਚਿਤ ਕਰਦੀਆਂ ਹਨ, ਦਰਿਆਵਾਂ ਵਿਚ ਹੜ੍ਹ ਤੇ ਸੋਕੇ ਨੂੰ ਨਿਸ਼ਚਤ ਕਰਦੀਆਂ ਹਨ, ਤਤੀਆਂ ਤੇ ਠੰਡੀਆਂ ਹਵਾਵਾਂ ਨੂੰ ਵੀ ਨਿਸ਼ਚਤ ਕਰਦੀਆਂ

ਹਨ। ਪੰਜਾਬ ਵਿਚ ਗਰਮੀਆਂ ਦੀ ਲੂ, ਬਰਸਾਤ ਵਿਚ ਪੁਰਾ ਤੇ ਸਿਆਲ ਵਿੱਚ ਖੁਸ਼ਕ ਪਛੋਂ ਆਉਣ ਵਾਲੇ ਮੌਸਮ ਦਾ ਸੁਨੇਹਾ ਦਿੰਦੀਆਂ ਹਨ। ਇਨ੍ਹਾਂ ਨਾਲ ਜੁੜੇ ਮਨੁੱਖੀ ਜੀਵਨ ਤੇ ਸਭਿਆਚਾਰ ਦਾ ਅਨੁਮਾਨ ਅੰਗਰੇਜ਼ੀ ਦੇ ਪ੍ਰਸਿੱਧ ਕਵੀ ਸ਼ੈਲੀ ਦੇ Ode to West Wind ਵਿੱਚ ਕਹੇ ਇਨ੍ਹਾਂ ਬੋਲਾਂ ਤੋਂ ਹੀ ਲਾ ਸਕਦੇ ਹਾਂ

If winter comes can spring be far behind.

ਇਨ੍ਹਾਂ ਬਦਲਦੀਆਂ ਰੁੱਤਾਂ ਨਾਲ ਹੀ ਜੁੜੇ ਹਨ ਸਾਡੇ ਲੋਹੜੀ, ਬਸੰਤ, ਵਿਸਾਖੀ, ਦੁਸਹਿਰਾ ਤੇ ਦੀਵਾਲੀ ਦੇ ਤਿਉਹਾਰ ਜੋ ਹਿੰਦੁਸਤਾਨੀ ਸਭਿਆਚਾਰ ਦਾ ਅਣਖਿੜਵਾਂ ਅੰਗ ਹਨ। ਜੇਕਰ ਆਉਂਦੇ ਸਾਲ ਲਈ ਨਿਮਾਣੀ ਇਕਾਦਸ਼ੀ ਨੂੰ ਫ਼ਸਲਾਂ ਦੇ ਠੇਕੇ ਦੇਣੇ ਕ੍ਰਿਸਾਨੀ ਜੀਵਨ ਦਾ ਅੰਗ ਹਨ, ਤਾਂ ਵਪਾਰੀ ਜੀਵਨ ਵਿਚ ਵਿਸਾਖੀ ਤੇ ਦਿਵਾਲੀ ਨੂੰ ਨਵੇਂ ਖਾਤੇ ਖੋਲ੍ਹੇ ਜਾਂਦੇ ਹਨ।

ਰੁੱਤਾਂ ਨਾਲ ਜੁੜੀ ਕੁਦਰਤ ਤੇ ਮਨੁੱਖ ਦੀ ਕਹਾਣੀ ਬਾਬਾ ਫਰੀਦ ਇਨ੍ਹਾਂ ਸ਼ਬਦਾਂ ਵਿੱਚ ਬਿਆਨ ਕਰਦੇ ਹਨ:

**ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜਲੀਆਂ॥**
**ਸੀਆਲੇ ਸੋਹੰਦੀਆਂ ਪਿਰ ਗਲ ਬਾਹੜੀਆਂ॥** (ਆਸਾ ਪੰ: ੪੮੮)

ਹਰ ਸਾਲ ਕੱਤਕ ਵਿੱਚ, ਸਾਇਬੇਰੀਆ ਵਲੋਂ ਪਰਵਾਸੀ ਪੰਛੀ ਹਜ਼ਾਰਾਂ ਮੀਲ ਪੈਂਡਾ ਮਾਰ ਕੇ, ਹਿਮਾਲੀਆ ਦੀਆਂ ਬਰਫ਼ ਕੱਜੀਆਂ ਚੋਟੀਆਂ ਪਾਰ ਕਰਕੇ, ਪੰਜਾਬ ਤੇ ਉੱਤਰੀ ਹਿੰਦ ਦੀਆਂ ਝੀਲਾਂ ਤੇ ਦਰਿਆਵਾਂ ਕੰਢੇ ਸਿਆਲ ਗੁਜ਼ਾਰਨ ਆਉਂਦੇ ਹਨ ਤੇ ਸਿਆਲ ਦੇ ਮੁੱਕਣ ਤੇ ਵਾਪਸ ਉੱਡ ਜਾਂਦੇ ਹਨ, ਚੇਤਰ ਦੀ ਗਰਮੀ ਨਾਲ ਪੱਕੀਆਂ ਫ਼ਸਲਾਂ ਨੂੰ ਅੱਗਾਂ ਲਗਦੀਆਂ ਹਨ, ਤੇ ਸਿਆਲ ਦੀ ਠੰਡ ਦਾ ਮਨੁੱਖੀ ਜੀਵਨ ਉਤੇ ਅਸਰ 'ਪਿਰ ਗਲ ਬਾਹੜੀਆਂ' ਦੇ ਰੂਪ ਵਿੱਚ ਪੰਜਾਬ ਦੀ ਜ਼ਿੰਦਗੀ ਦਾ ਜ਼ਰੂਰੀ ਅੰਗ ਹੈ, ਜਿਸ ਨੂੰ ਆਪ ਸਾਧਾਰਣ ਲੋਕ ਇਸ ਲੋਕੋਕਤੀ ਨਾਲ ਯਾਦ ਕਰਦੇ ਹਨ।

ਪੋਹ, ਜਿਉਣਗੇ ਉਹ ਜਿਹੜੇ ਸਉਣਗੇ ਦੋ

ਰੁੱਤਾਂ ਦਾ ਧਰਤੀ ਅਤੇ ਹੋਰ ਕੁਦਰਤ ਉਤੇ ਪ੍ਰਭਾਵ ਗੁਰੂ ਨਾਨਕ ਦੇਵ ਤੁਖਾਰੀ ਰਾਗ ਵਿੱਚ "ਬਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ" ਤੋਂ ਸ਼ੁਰੂ ਕਰਦੇ ਹੋਏ, ਹਾੜ੍ਹ ਦੀ ਗਰਮੀ ਨਾਲ ਧਰਤੀ ਉਤੇ ਆਏ ਸੋਕੇ ਦਾ ਵਰਣਨ ਕਰਦੇ ਹਨ:

**ਆਸਾੜੁ ਭਲਾ ਸੂਰਜੁ ਗਗਨਿ ਤਪੈ॥**
**ਧਰਤੀ ਦੂਖ ਸਹੈ ਸੋਖੈ ਅਗਨਿ ਭਖੈ॥**
**ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਫਿਰ ਕਿਰਤੁ ਨ ਹਾਰੈ॥**
**ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੈ॥**

(ਪੰ: ੧੧੦੮)

ਜੇਠ, ਹਾੜ੍ਹ ਦੀ ਗਰਮੀ ਕਾਰਨ, ਲੋਕ ਬਾਹਰ ਨਿਕਲਣ ਤੋਂ ਸੰਕੋਚ ਕਰਦੇ ਹਨ, ਜਿਸ ਲਈ ਇਹ ਲਕੋਕਤੀ ਪ੍ਰਸਿੱਧ ਹੈ:

"ਆਪੇ ਹੀ ਮਰ ਜਾਣਗੇ, ਜੋ ਜੇਠ ਪੈਣਗੇ ਰਾਹ"

ਤੇ ਲੋਕੀ ਸੇਕ ਤੇ ਲੂ ਤੋਂ ਬਚਣ ਲਈ ਬੂਹੇ ਬਾਰੀਆਂ ਬੰਦ ਕਰਕੇ ਕਮਰਿਆਂ ਅੰਦਰ ਸੌਂ ਜਾਂਦੇ ਹਨ। ਇਸ ਗਰਮੀ ਤੋਂ ਬਚਣ ਲਈ ਪਸ਼ੂ ਪੰਛੀ ਵੀ ਦਰਖ਼ਤਾਂ ਦੀ ਛਾਂ ਵਿਚ ਲੁਕ ਬੈਠਦੇ ਹਨ। ਲੋਕਾਂ ਦੇ ਘਰਾਂ ਦੀ ਬਣਤਰ, ਖੁਲ੍ਹੇ ਵਿਹੜੇ, ਬਰਾਂਮਦੇ ਤੇ ਪੱਧਰੀਆਂ ਛੱਤਾਂ ਇਸ ਸਾੜੂ ਬਾਲੂ ਗਰਮੀ ਦਾ ਹੀ ਉੱਤਰ ਹਨ।

ਗੁਰੂ ਜੀ ਭਾਦਰੋਂ ਦੇ ਮਹੀਨੇ ਦੀ ਕੁਦਰਤ ਦਾ ਵਰਣਨ ਕਰਦੇ ਹੋਏ ਬਰਸਾਤ ਤੇ ਕੜਕਦੀਆਂ ਧੁੱਪਾਂ ਦੇ ਦੁਬਾਜਰੇ ਮੌਸਮ ਦੀ ਗੱਲ ਕਰਦੇ ਹਨ। ਡਡੂਆਂ, ਮੋਰਾਂ, ਸੱਪਾਂ, ਕੀੜਿਆਂ, ਮਕੌੜਿਆਂ ਤੇ ਮੱਛਰ ਦੀ ਗੱਲ ਕਰਦੇ ਹਨ, ਪਾਣੀ ਨਾਲ ਭਰੇ ਛਪੜਾਂ ਤੇ ਟੋਭਿਆਂ ਦੀ ਗੱਲ ਕਰਦੇ ਹਨ।

**ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ॥**
**ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ॥**
**ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ॥**
**ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ॥**
**ਮਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ॥**
**ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ॥**

(ਪੰ: ੧੧੦੮)

ਧਰਤੀ ਦੀ ਸਤਹ ਉਤੇ ਸੂਰਜ, ਹਵਾ, ਪਾਣੀ, ਗਰਮੀ, ਬਨਸਪਤੀ, ਜੀਅ ਜੰਤ ਤੇ ਮਨੁੱਖ ਦੇ ਰਲਵੇਂ ਜੀਵਨ ਦੀ ਕਹਾਣੀ ਜਿੱਥੇ ਇੱਕ ਪਾਸੇ ੧ਓ ਦੀ ਕਹਾਣੀ ਹੈ, ਉਥੇ ਇਹ ਭੂਗੋਲ ਦੀ ਵੀ ਕਹਾਣੀ ਹੈ। ਇਨ੍ਹਾਂ ਦੋਹਾਂ ਵਿੱਚ ਸਾਂਝਾ ਤੇ ਸਮਾਨੰਤ ਲਕਸ਼ ਹੈ, ਜੁੜਵੀਂ ਸਮੁੱਚਤਾ (Inter related Totality)।

## ਪਵਣੁ ਤੇ ਪਾਣੀ (ਹਵਾਵਾਂ ਤੇ ਦਰਿਆ)

**ਭੈ ਵਿਚਿ ਪਵਣੁ ਵਹੈ ਸਦਵਾਉ॥**
**ਭੈ ਵਿਚਿ ਚਲਹਿ ਲਖ ਦਰੀਆਉ॥**

ਸੂਰਜ ਤੇ ਧਰਤੀ ਦੇ ਸੰਬੰਧਾਂ ਦਾ ਇੱਕ ਮਹਤਵਪੂਰਨ ਪੱਖ ਹੈ ਹਵਾਵਾਂ ਦਾ ਚਲਣਾ ਤੇ ਦੂਸਰਾ ਬਰਸਾਤ ਦਾ ਹੋਣਾ। ਇਹ ਦੋਵੇਂ ਆਪਸ ਵਿੱਚ ਸੰਬੰਧਤ ਹਨ ਤੇ ਫਿਰ ਬਰਸਾਤ ਆਧਾਰ ਹੈ, ਧਰਤੀ ਉਤੇ ਚਲਦੇ ਲਖਾਂ ਦਰਿਆਵਾਂ ਤੇ ਝੀਲਾਂ ਦਾ। ਅਸਲ ਵਿੱਚ ਇਹ ਮੰਨਿਆ ਜਾਂਦਾ ਹੈ ਕਿ ਧਰਤੀ ਉਤੇ ਮਿਲਦਾ ਸਾਰਾ ਪਾਣੀ ਅਖ਼ੀਰ ਬਰਸਾਤ ਦਾ ਹੀ ਪਾਣੀ ਹੈ, ਜੋ ਧਰਤੀ ਉਤੇ ਜੀਵਨ ਦਾ ਆਧਾਰ ਹੈ, ਜ਼ਿੰਦਗੀ ਦਾ ਪਿਤਾ ਹੈ। ਇਨ੍ਹਾਂ ਦੋਹਾਂ ਦੇ ਜੋੜ ਤੋਂ ਬਣਿਆ ਹੈ ਸ਼ਬਦ 'ਪਵਣ ਪਾਣੀ'। ਭੂਗੋਲ ਦੇ ਇਹ ਦੋਵੇਂ ਪ੍ਰਮੁੱਖ ਅੰਗ ਮੰਨੇ ਜਾਂਦੇ ਹਨ।

ਹਵਾ ਦਾ ਸੁਭਾਅ ਹੈ ਕਿ ਇਹ ਗਰਮ ਹੋ ਕੇ ਹਲਕੀ ਹੋ ਜਾਂਦੀ ਹੈ, ਉਪਰ ਵੱਲ ਨੂੰ ਉਠਦੀ ਹੈ ਤਾਂ ਇਸ ਵਿਚਲਾ ਵੱਤਰ ਠੰਡਾ ਹੋ ਕੇ ਮੀਂਹ ਦੇ ਰੂਪ ਵਿੱਚ ਵਸਣ ਲਗਦਾ ਹੈ। ਧਰਤੀ ਉਤੇ, ਭੂ ਮਧ ਰੇਖਾ ਦੁਆਲੇ ਸਾਰਾ ਸਾਲ, ਇਕ ਸਾਰ ਗਰਮੀ ਪੈਣ ਨਾਲ ਇਥੋਂ ਦੀ ਹਵਾ ਗਰਮ ਹੋ ਕੇ ਉਪਰ ਉਠ ਜਾਂਦੀ ਹੈ, ਜਿਸ ਕਰਕੇ ਇਥੇ ਸਾਰਾ ਸਾਲ ਲਗਾਤਾਰ ਬਾਰਸ਼ ਹੁੰਦੀ ਰਹਿੰਦੀ ਹੈ। ਇਸ ਇਲਾਕੇ ਵਿੱਚ ਹਵਾ ਦੇ ਉਪਰ ਵੱਲ ਉਠ ਜਾਣ ਕਾਰਨ, ਇਥੇ ਹਵਾ ਦਾ ਖ਼ਲਾਅ ਪੈਦਾ ਹੋ ਜਾਂਦਾ ਹੈ ਜਿਸ ਨੂੰ ਭਰਨ ਲਈ ਉੱਤਰ ਤੇ ਦੱਖਣ ਵਲੋਂ ਹਵਾ, ਭੂ-ਮੱਧ ਰੇਖਾ ਵੱਲ ਚੱਲ ਪੈਂਦੀ ਹੈ। ਇਹ ਧਰਤੀ ਦੇ ਆਪਣੀ ਧੁਰੀ ਦੁਆਲੇ ਘੁੰਮਣ ਕਾਰਨ ਉੱਤਰ ਵਿਚ ਉਤਰ-ਪੂਰਬੀ ਤੇ ਦਖਣ ਵਿਚ ਦਖਣ ਪੂਰਬੀ ਹਵਾ ਬਣ ਜਾਂਦੀ ਹੈ। ਠੰਡੇ ਤੋਂ ਗਰਮ ਇਲਾਕੇ ਵਿਚ ਆਉਣ ਕਾਰਨ, ਇਹ ਆਮ ਤੌਰ ਉਤੇ ਖੁਸ਼ਕ ਹੁੰਦੀ ਹੈ ਤੇ ਲਗਾਤਾਰ ਇਕਸਾਰ ਚਲਣ ਕਾਰਨ, ਵਪਾਰਕ ਪਵਣ ਕਰਕੇ ਜਾਣੀ ਜਾਂਦੀ ਹੈ।

ਭੂ-ਮਧ ਰੇਖਾ ਤੋਂ ਉਪਰ ਉਠੀ ਹਵਾ, ਧ੍ਰੂਆਂ ਵੱਲ ਨੂੰ ਜਾਂਦੀ ਹੋਈ ਰਾਹ ਵਿੱਚ ਇਸ ਤੋਂ 23-1/2 ਦਰਜੇ ਉਤਰ ਤੇ ਦੱਖਣ ਤੱਕ ਪਹੁੰਚ ਕੇ ਕੁਝ ਠੰਡੀ ਹੋ ਕੇ ਹੇਠਾਂ ਉਤਰ ਆਉਂਦੀ ਹੈ। ਹੇਠਾਂ ਉਤਰਦੀ ਇਹ ਹਵਾ ਖੁਸ਼ਕ ਹੋ ਕੇ, ਤਪਤ ਖੰਡਾਂ-ਕਰਕ ਤੇ ਮਕਰ ਰੇਖਾਵਾਂ ਦੇ ਦੁਆਲੇ ਇਕੱਠੀ ਹੋ ਜਾਂਦੀ ਹੈ। ਇਸ ਕਰਕੇ ਤਪਤ ਖੰਡੀ ਇਲਾਕੇ ਖੁਸ਼ਕ ਮਾਰੂਥਲ ਬਣ ਗਏ ਹਨ। ਦੂਸਰੇ ਪਾਸੇ ਧ੍ਰੂਆਂ ਉਤੇ ਅਤਿ ਦੀ ਠੰਡ ਕਰਕੇ ਭੂ-ਮਧ ਰੇਖਾ ਤੋਂ ਉਠੀ ਹਵਾ, ਫਿਰ ਹੇਠਾਂ ਉਤਰਦੀ ਹੈ, ਤੇ ਧ੍ਰੂਆਂ ਦੁਆਲੇ ਇੱਕਠੀ ਹੋ ਜਾਂਦੀ ਹੈ। ਪਰ ਧਰਤੀ ਦੀ ਗਰਦਸ਼ ਕਰਕੇ ਇਹ ਇਥੋਂ ਤਿਲਕ ਕੇ, ਕਰਕ ਰੇਖਾ ਤੇ ਮਕਰ ਰੇਖਾ ਉਤੇ ਇੱਕਠੀ ਹੋਈ ਹਵਾ ਨਾਲ ਮਿਲ ਜਾਂਦੀ ਹੈ ਜਿਸ ਕਰਕੇ ਕਰਕ ਤੇ ਮਕਰ ਰੇਖਾਵਾਂ ਉਤੇ ਇੱਕਠੀ ਹੋਈ ਹਵਾ ਦੀਆਂ ਵੱਟਾਂ ਜਹੀਆਂ ਪੱਟੀਆਂ ਸਥਾਪਤ ਹੋ ਜਾਂਦੀਆਂ ਹਨ। ਇਨ੍ਹਾਂ ਨੂੰ ਤਪਤ ਖੰਡੀ ਉਚ ਦਬਾਓ ਪੇਟੀਆਂ ਆਖਦੇ ਹਨ। ਇਨ੍ਹਾਂ ਉਚ ਦਬਾਓ ਪੇਟੀਆਂ ਤੋਂ ਨਿਕਲਦੀ ਕੁਝ ਹਵਾ ਤਾਂ ਭੂ-ਮਧ ਰੇਖਾ ਵੱਲ ਨੂੰ ਵਪਾਰਕ ਪਉਣਾ ਦਾ ਰੂਪ ਧਾਰ ਲੈਂਦੀ ਹੈ, ਤੇ ਕੁਝ ਧ੍ਰੂਵਾਂ ਤੇ ਤਪਤ ਰੇਖਾਵਾਂ ਉਤੇ ਸਥਾਪਤ ਹੋਈਆਂ ਹਵਾ ਦੀਆਂ ਵੱਟਾਂ ਵਿਚਕਾਰ ਹਵਾ ਦੇ ਖ਼ਲਾਅ ਵਾਲੇ ਇਲਾਕਿਆਂ-ਯਾਨੀ 30° ਤੋਂ 66-1/2° ਦੇ ਵਿਚਾਕਰਲੇ ਇਲਾਕਿਆਂ ਵੱਲ ਚਲ ਪੈਂਦੀਆਂ ਹਨ। ਇਥੇ ਧ੍ਰੂਆਂ ਵਲੋਂ ਆਉਂਦੀ ਠੰਡੀ ਹਵਾ ਤੇ ਤਪਤ ਖੰਡਾਂ ਵਲੋਂ ਆਉਂਦੀ ਗਰਮ ਹਵਾ ਦੀ ਆਪੋ ਵਿਚ ਟੱਕਰ ਹੋ ਜਾਂਦੀ ਹੈ। ਇਸ ਭੇੜ ਵਿਚ ਗਰਮ ਹਵਾ, ਠੰਡੀ ਹਵਾ ਦੇ ਉਪਰ ਚੜ੍ਹਣ ਲਗਦੀ ਹੈ ਤੇ ਤੂਫ਼ਾਨ-ਸਾਈਕਲੋਨ ਪੈਦਾ ਹੋ ਜਾਂਦੇ ਹਨ। ਜਿਸ ਤੋਂ ਬਾਰਸ਼ ਹੋਣ ਲਗਦੀ ਹੈ। ਇਸ ਕਰਕੇ 30 ਤੋਂ 66-1/2° ਦੇ ਇਲਾਕਿਆਂ ਯਾਨੀ 40° ਦੇ ਆਲੇ ਦੁਆਲੇ ਦੇ ਇਲਾਕਿਆਂ ਵਿੱਚ ਇਨ੍ਹਾਂ ਹਵਾਵਾਂ ਦੇ ਭੇੜ ਕਾਰਣ ਸਾਈਕਲੋਨ ਬਣਦੇ ਹੀ ਰਹਿੰਦੇ ਹਨ, ਜੋ ਪੱਛਮ ਤੋਂ ਪੂਰਬ ਵੱਲ ਨੂੰ ਲਗਾਤਾਰ ਚਲਦੇ ਰਹਿੰਦੇ ਹਨ। ਲਗਾਤਾਰ ਬਣਦੇ ਇਨ੍ਹਾਂ ਸਾਈਕਲੋਨਾਂ ਕਰਕੇ 40° ਦੇ ਦੁਆਲੇ ਦੇ ਇਲਾਕਿਆਂ ਨੂੰ ਗੜਗੱਜ ਚਾਲੀਸੇ (Roaring Forties) ਆਖਦੇ ਹਨ। ਇਹ ਖਾਸ ਕਰ ਸਿਆਲ ਵਿਚ ਜ਼ਿਆਦਾ ਤੇਜ਼ ਹੁੰਦੇ ਹਨ। ਇਹ ਤੂਫ਼ਾਨ ਦੂਰ ਦਰਾਜ਼ ਤੱਕ ਇਕਸਾਰ ਬਾਰਸ਼ ਦਿੰਦੇ ਹਨ, ਤੇ ਇਨ੍ਹਾਂ ਦੇ ਪਿਛਲੇ ਸਿਰੇ ਉਤੇ ਅਕਸਰ ਠੰਡੀਆਂ ਤੇ ਤੇਜ਼ ਹਵਾਵਾਂ ਤੇ ਗੜੇਮਾਰ ਹੁੰਦੀ ਹੈ। ਬਿਜਲੀ ਵੀ ਚਮਕਦੀ ਹੈ। ਅਗਲਾ ਹਿੱਸਾ ਕੁਝ ਨਰਮ ਤੇ ਟੁਟਵੀਂ ਬਦਲਵਾਈ ਦਾ ਹੁੰਦਾ ਹੈ। ਇਹ ਆਪਣੇ ਰਾਹ ਤੋਂ ਅਕਸਰ ਥੋੜਾ ਉਤਰ ਤੇ ਦੱਖਣ ਵੱਲ ਸਰਕਦੇ ਰਹਿੰਦੇ ਹਨ। ਰੂਮ ਸਾਗਰ ਉਤੇ ਸਿਆਲ ਵਿੱਚ ਪੈਦਾ ਹੋਣ ਵਾਲੇ ਸਾਈਕਲੋਨ ਅਕਸਰ ਪੰਜਾਬ ਵਿੱਚ ਆ ਦਰਸ਼ਨ ਦਿੰਦੇ ਹਨ, ਜੋ ਪੰਜਾਬ ਦੀ ਸਰਦੀਆਂ ਦੀ ਬਾਰਸ਼ ਦਾ ਕਾਰਨ ਹੁੰਦੇ ਹਨ। ਇਹ ਬਾਰਸ਼ ਹੀ ਪੰਜਾਬ ਦੀ ਕਣਕ ਦੀ ਫ਼ਸਲ ਲਈ ਬੜੀ ਲਾਹੇਵੰਦੀ ਸਾਬਤ ਹੁੰਦੀ ਹੈ। ਇਸਦੇ ਗੁਣ ਪੰਜਾਬੀ ਲੋਹੜੀ ਦੇ ਗੀਤ ਵਿੱਚ ਗਾਉਂਦੇ ਹਨ। "ਮੀਂਹ ਵਸੇ ਤੇ ਕਣਕਾਂ ਜੰਮੀਆਂ।"

ਸਿਆਲ ਵਿੱਚ ਕਦੀ ਕਦੀ ਕਿਸੇ ਸਾਈਕਲੋਨ ਦੇ ਪਿਛਲੇ ਹਿੱਸੇ ਵਿੱਚ ਕਾਫੀ ਲੰਬੀ ਉਤਰ ਤੋਂ ਦੱਖਣ ਤੱਕ ਫੈਲੀ ਕਾਲੇ ਤੇ ਸੰਘਣੇ ਬਦਲਾਂ ਦੀ ਕਤਾਰ ਹੁੰਦੀ ਹੈ, ਜਿਸ ਵਿੱਚ ਬਦਲ ਉਲਟ ਬਾਜ਼ੀਆਂ ਮਾਰਦੇ ਤੇਜ਼ੀ ਨਾਲ ਅੱਗੇ ਵਧਦੇ ਆਉਂਦੇ ਹਨ, ਤੇਜ਼ ਝਖੜ ਝਾਂਜਾ ਆਉਂਦਾ ਹੈ, ਬਿਜਲੀ ਕੜਕਦੀ ਹੈ ਤੇ ਫਾਂਡੇਦਾਰ ਬਾਰਸ਼ ਹੁੰਦੀ ਹੈ, ਮੋਟੇ ਮੋਟੇ ਗੜੇ ਵੀ ਪੈਂਦੇ ਹਨ। ਇਸ ਝਖੜ ਝਾਂਜੇ ਨੂੰ ਅੰਗਰੇਜ਼ੀ ਵਿਚ Line Squall ਆਖਦੇ ਹਨ।

ਹਿੰਦੁਸਤਾਨ ਵਿਚ ਮਾਨਸੂਨ ਆਪਣੇ ਆਪ ਵਿੱਚ ਇੱਕ ਐਸਾ ਅਜੂਬਾ ਹੈ ਜਿਸ ਵਿੱਚ ਸੂਰਜ ਦੀ ਗਰਮੀ, ਹਿਮਾਲੀਆ ਪਹਾੜ ਦੀ ਕਮਾਨ ਵਰਗੀ ਦੂਰ ਤੱਕ ਪਸਰੀ ਉੱਚੀ ਕੰਧ, ਦੱਖਣ ਦੀ ਤਿਕੋਨੀ ਬਣਤਰ, ਗੰਗਾ ਤੇ ਸਿੰਧ ਦੇ ਮੈਦਾਨ ਦਾ ਪੂਰਬ ਤੋਂ ਪੱਛਮ ਤਕ ਪਸਾਰ ਤੇ

ਹਿੰਦ ਮਹਾਂਸਾਗਰ ਦੀ ਐਸੀ ਸਥਿਤੀ ਜਿਸ ਦਾ ਉਤਰੀ ਠੰਡੇ ਇਲਾਕੇ ਨਾਲ ਕੋਈ ਸੰਬੰਧ ਨਹੀਂ, ਸਾਰਿਆਂ ਦੇ ਇਕੱਠ ਤੇ ਸਾਂਝੇ ਸਿਰਜੋੜ ਦਾ ਰਲਵਾਂ ਸਹਿਯੋਗ ਹੈ। ਦੱਖਣ ਪੱਛਮੀ ਪੰਜਾਬ, ਰਾਜਸਥਾਨ ਤੇ ਸਿੰਧ ਵਿਚ ਪੈਂਦੀ ਸਖ਼ਤ ਗਰਮੀ ਕਾਰਨ ਇਥੇ ਇੱਕ ਐਸਾ ਨੀਵਾਂ ਹਵਾ ਭਾਰ ਖੇਤਰ ਸ਼ੁਰੂ ਜੂਨ ਵਿਚ ਬਣ ਜਾਂਦਾ ਹੈ, ਜੋ ਕਰਕ ਰੇਖਾ ਦੀ ਤਪਤ-ਉਚ ਹਵਾ ਭਾਰ ਪੇਟੀ ਨੂੰ ਤੋੜਕੇ, ਇੰਨਾਂ ਡੂੰਘਾ ਹੋ ਜਾਂਦਾ ਹੈ ਕਿ ਇਹ ਭੂ-ਮਧ ਰੇਖਾ ਤੋਂ ਦੱਖਣ ਦੀਆਂ ਤਜਾਰਤੀ ਪਵਣਾਂ ਨੂੰ ਸਿੱਧਾ ਆਪਣੇ ਵੱਲ ਖਿੱਚਦਾ ਹੈ। ਇਹ ਹਵਾਵਾਂ ਧਾਈ ਕਰਕੇ ਇਸ ਇਲਾਕੇ ਵੱਲ ਆਉਂਦੀਆਂ ਹਨ, ਹਿੰਦ ਮਹਾਂਸਾਗਰ ਤੋਂ ਲੰਬਾ ਪੈਂਡਾ ਮਾਰ ਕੇ ਆਉਂਦੀਆਂ ਹੋਈਆਂ ਵੱਤਰ ਨਾਲ ਲੱਦੀਆਂ ਹੋਈਆਂ ਹੁੰਦੀਆਂ ਹਨ। ਦੱਖਣ ਦੀ ਪਠਾਰ ਦੀ ਤਿਕੋਨੀ ਸ਼ਕਲ ਕਰਕੇ ਦੋ ਹਿੱਸਿਆਂ ਵਿੱਚ ਪਾਟ ਜਾਂਦੀਆਂ ਹਨ। ਇੱਕ ਖਾੜੀ ਬੰਗਾਲ ਤੇ ਦੂਸਰੀ ਅਰਬ ਸਾਗਰ ਤੋਂ ਹੋ ਕੇ ਆਉਂਦੀ ਹੈ। ਹਿਮਾਲੀਆਂ ਨੂੰ ਤਾਂ ਟੱਪ ਨਹੀਂ ਸਕਦੀਆਂ ਇਸ ਲਈ ਦਰਿਆ ਗੰਗਾ ਦੀ ਘਾਟੀ ਦੇ ਨਾਲ ਨਾਲ, ਉਤਰ ਤੇ ਪੱਛਮ ਵੱਲ ਨੂੰ ਤਿੱਖੇ ਸਾਈਕਲੋਨਾਂ ਦੇ ਰੂਪ ਵਿੱਚ ਅੱਗੇ ਵਧਦੀਆਂ ਤੇ ਸਾਰੇ ਰਾਹ ਤੇਜ਼ ਵਾਛੜਾਂ ਵਾਲਾ ਮੀਂਹ ਵਸਾਂਦੀਆਂ ਹੋਈਆਂ, ਇਸ ਨੂੰ ਖਿੱਚ ਪਾਉਣ ਵਾਲੇ ਦੱਖਣੀ ਪੰਜਾਬ ਤੇ ਸਿੰਧ ਦੇ ਇਲਾਕੇ ਤੱਕ ਪਹੁੰਚਣ ਤੱਕ ਬਿਲਕੁਲ ਖਾਲੀ ਹੋ ਜਾਂਦੀਆਂ ਹਨ। ਸਿੰਧ ਜੋ ਹਿੰਦੁਸਤਾਨ ਦੀ ਬਾਰਸ਼ ਦਾ ਜਨਮਦਾਤਾ ਹੈ, ਆਪ ਤਿਹਾਇਆ ਤੇ ਖੁਸ਼ਕ ਰਹਿ ਜਾਂਦਾ ਹੈ। ਪਰ ਆਸਾਮ ਦੀਆਂ ਗਾਰੋ ਤੇ ਖ਼ਾਸੀ ਦੀਆਂ ਪਹਾੜੀਆਂ ਜੋ ਇਨ੍ਹਾਂ ਖਾੜੀ ਬੰਗਾਲ ਵਲੋਂ ਆਉਂਦੀਆਂ ਹਵਾਵਾਂ ਦੇ ਐਨ ਸਾਹਮਣੇ ਖੜੀਆਂ ਹਨ, ਮੀਂਹ ਨਾਲ ਗੁੜੱਚੂ ਹੋ ਜਾਂਦੀਆਂ ਹਨ। ਇਨ੍ਹਾਂ ਪਹਾੜੀਆਂ ਉਤੇ ਸਥਿਤ ਚਿਰਾਪੂੰਜੀ ਦੁਨੀਆ ਭਰ ਵਿੱਚ ਸਭ ਤੋਂ ਵੱਧ ਬਾਰਸ਼ ਕਰਕੇ ਪ੍ਰਸਿੱਧ ਹੈ। ਇਸੇ ਤਰ੍ਹਾਂ ਦੱਖਣੀ ਹਿਮਾਲੀਆ ਦੇ ਨਾਲ ਨਾਲ ਰੱਜਵੀਂ ਬਾਰਸ਼ ਦਿੰਦੀਆਂ ਤੇ ਗੰਗਾ ਦੇ ਮੈਦਾਨ ਵਿੱਚ ਹੜ੍ਹ ਲਿਆਉਣ ਵਾਲੀਆਂ ਇਹ ਹਵਾਵਾਂ, ਪੰਜਾਬ ਵਿੱਚ ਸਤੰਬਰ ਦੇ ਮਹੀਨੇ ਠੰਡ ਹੋ ਜਾਣ ਨਾਲ ਇਥੇ ਪਹੁੰਚਣ ਤੋਂ ਰਹਿ ਜਾਂਦੀਆਂ ਹਨ। ਇਹ ਅਕਤੂਬਰ ਵਿੱਚ ਕੇਵਲ ਬੰਗਾਲ ਵਿੱਚ ਹੀ ਪਹੁੰਚਦੀਆਂ ਹਨ, ਜਿਥੇ ਕਈ ਵਾਰੀ ਤੇਜ਼ ਤੂਫ਼ਾਨ ਪੈਦਾ ਹੁੰਦੇ ਹਨ। ਦਸੰਬਰ ਵਿੱਚ ਇਨ੍ਹਾਂ ਦੀ ਖਿੱਚ ਦਾ ਕੇਂਦਰ ਦੱਖਣੀ ਖਾੜੀ ਬੰਗਾਲ ਹੀ ਹੁੰਦਾ ਹੈ, ਜਿਸ ਕਰਕੇ ਪੂਰਬੀ ਘਾਟ ਦੇ ਨਾਲ ਨਾਲ ਸਿਆਲ ਵਿਚ ਬਾਰਸ਼ ਹੁੰਦੀ ਹੈ।

ਮਾਨਸੂਨੀ ਬਾਰਸ਼ ਦਾ ਇਹ ਕ੍ਰਿਸ਼ਮਾ ਜਿਥੇ ਉਪਰ ਦੱਸੇ ਕਈ ਕਾਰਕਾਂ ਤੋਂ ਪੈਦਾ ਹੁੰਦਾ ਹੈ, ਉਥੇ ਗੰਗਾ ਦੇ ਮੈਦਾਨ ਦੇ ਦਰਿਆਵਾਂ ਵਿੱਚ ਹੜ੍ਹ ਲਿਆਉਂਦਾ ਹੈ, ਤੇ ਸਾਰਾ ਇਲਾਕਾ ਜਲਥਲ ਹੋ ਜਾਂਦਾ ਹੈ ਜਿਸ ਕਰਕੇ ਇਸ ਇਲਾਕੇ ਵਿੱਚ ਉਪਜਾਊ ਮਿੱਟੀ ਦੀ ਤਹਿ ਵਿੱਛ ਜਾਂਦੀ ਹੈ। ਇਹ ਕ੍ਰਿਸ਼ਮਾ ਬਿਹਾਰ, ਬੰਗਾਲ ਤੇ ਖ਼ਾਸ ਕਰ ਬੰਗਲਾਦੇਸ਼ ਦੀ ਦੁਨੀਆ ਭਰ ਦੀ ਅਤਿ ਸੰਘਣੀ ਕਿਰਸਾਨੀ ਵਸੋਂ ਨੂੰ ਕਈ ਸਦੀਆਂ ਤੋਂ ਲਗਾਤਾਰ ਪਾਲਦਾ ਚਲਾ ਆਇਆ ਹੈ। ਕੀ ਇਸ ਕ੍ਰਿਸ਼ਮੇ ਨੂੰ ਪਵਣ ਦਾ ਗੁਰੂ ਰੂਪ ਨਹੀਂ ਆਖ ਸਕਦੇ?

ਇਸ ਗੁਰੂ ਰੂਪ ਦਾ ਇੱਕ ਹੋਰ ਪੱਖ ਹੈ। ਹਵਾ ਜਿੱਥੇ ਉੱਚ ਦਬਾਅ ਕਾਰਨ ਕੁਝ ਸਮਾਂ ਟਿਕੀ ਰਹੇ, ਉਸ ਇਲਾਕੇ ਦੀ ਗਰਮੀ, ਸਰਦੀ, ਨਮੀ ਤੇ ਖੁਸ਼ਕੀ ਨੂੰ ਆਪਣੇ ਵਿੱਚ ਜਜ਼ਬ ਕਰ ਲੈਂਦੀ ਹੈ, ਤੇ ਜਿਥੇ ਜਾਂਦੀ ਹੈ ਇਹ ਗਰਮੀ, ਸਰਦੀ ਤੇ ਨਮੀ ਵੰਡਦੀ ਜਾਂਦੀ ਹੈ। ਪੰਜਾਬ ਵਿੱਚ ਗਰਮੀਆਂ ਵਿੱਚ, ਪੱਛਮ ਵਲੋਂ ਆਉਂਦੀ ਹਵਾ, ਉਤਰੀ ਅਫ਼ਰੀਕਾ, ਅਰਬ, ਈਰਾਕ ਤੇ ਬਲੋਚਿਸਤਾਨ ਦੇ ਰੇਗਸਤਾਨਾਂ ਤੋਂ ਲੰਮਾ ਪੈਂਡਾ ਮਾਰਕੇ, ਜਦ ਬਲੋਚਿਸਤਾਨ ਦੀਆਂ ਕੀਰਥਰ ਦੀਆਂ ਪਹਾੜੀਆਂ ਤੋਂ ਉਤਰਦੀ ਹੈ ਤਾਂ ਅੱਤ ਦੀ ਗਰਮ ਤੇ ਖੁਸ਼ਕ ਲੂ ਬਣ ਜਾਂਦੀ ਹੈ, ਜਿਸ ਨਾਲ ਟੋਬੇ ਤੇ ਝੀਲਾਂ ਕੇਵਲ ਖੁਸ਼ਕ ਹੀ ਨਹੀਂ ਹੁੰਦੇ, ਸਗੋਂ ਇਸ ਸਾੜੂਖਾਲੂ ਹਵਾ ਨਾਲ ਸਭ ਪਾਸੇ

ਗਰਮੀ ਦਾ ਹੀ ਰਾਜ ਹੁੰਦਾ ਹੈ। ਲੋਕੀ ਘਰਾਂ ਵਿੱਚ ਬੂਹੇ ਬਾਰੀਆਂ ਬੰਦ ਕਰਕੇ ਬਹਿ ਜਾਂਦੇ ਹਨ ਤੇ ਬਾਹਰ ਨਹੀਂ ਨਿਕਲਦੇ। ਇਹ ਹੀ ਮੌਸਮ ਹੈ ਹਾੜ੍ਹੀ ਇਕਾਦਸ਼ੀ ਤੇ ਥਾਂ ਥਾਂ ਠੰਡੇ ਪਾਣੀ ਦੀਆਂ ਛਬੀਲਾਂ ਦਾ। ਠੰਡੇ ਪਾਣੀ ਦੀ ਸੇਵਾ ਪੰਜਾਬ ਵਿੱਚ ਸਰਵੋਤਮ ਸੇਵਾ ਮੰਨੀ ਜਾਂਦੀ ਹੈ।

ਸਿਆਲ ਵਿੱਚ ਬਰਫ਼ ਨਾਲ ਕੱਜੀਆਂ ਪਹਾੜਾਂ ਦੀਆਂ ਚੋਟੀਆਂ ਤੋਂ ਉਤਰਦੀ ਹਵਾ, ਪੰਜਾਬ ਵਿੱਚ ਇੰਨੀ ਠੰਡ ਪੈਦਾ ਕਰਦੀ ਹੈ, ਜਿਸ ਨਾਲ ਕੱਕਰ ਤੇ ਪਾਲਾ ਪ੍ਰਧਾਨ ਹੋ ਜਾਂਦਾ ਹੈ। ਫਰਵਰੀ ਮਾਰਚ ਵਿੱਚ ਭਾਵੇਂ ਕੁੱਝ ਮੌਸਮ ਨਿੱਘਾ ਹੋਣ ਲੱਗਦਾ ਹੈ। ਪਰ ਫਿਰ ਵੀ ਜਦ ਕਦੀ ਠੰਡੀ ਹਵਾ ਚਲ ਪਵੇ, ਪਾਲਾ ਵੱਧ ਜਾਂਦਾ ਹੈ, ਜਿਸ ਕਰਕੇ ਕਹਾਵਤ ਮਸ਼ਹੂਰ ਹੈ, "ਪਾਲਾ ਪੋਹ ਨਾ ਪਾਲਾ ਮਾਘ, ਪਾਲਾ ਠੰਡੀ ਵਾਇ ਜੀ" ਤੇ ਲੋਕਾਂ ਦਾ ਹਵਾ ਨਾਲ ਲਿਆਂਦੇ ਮੌਸਮ ਦੇ ਉੱਤਰ ਵਿੱਚ ਉਨ੍ਹਾਂ ਦੇ ਰਹਿਣ ਸਹਿਣ ਤੇ ਪਹਿਰਾਵੇ ਉਤੇ ਪ੍ਰਭਾਵ ਨੂੰ ਇਸ ਲਕੋਕਤੀ ਨਾਲ ਯਾਦ ਕੀਤਾ ਜਾਂਦਾ ਹੈ। "ਜੇਹੀ ਵਾ, ਤੇਹਾ ਓਢਣ"।

ਇਸੇ ਤਰ੍ਹਾਂ ਯੂਰਪ ਤੇ ਖ਼ਾਸ ਕਰਕੇ ਬ੍ਰਤਾਨੀਆਂ ਤੇ ਦੂਸਰੇ ਪਾਸੇ ਉਤਰ ਪੂਰਬੀ ਯੂ. ਐਸ. ਏ. ਦੇ ਤੱਟ ਉਤੇ ਸਮੁੰਦਰ ਵਲੋਂ ਆਉਣ ਵਾਲੀ ਵੱਤਰ ਲੱਦੀ ਹਵਾ, ਜਦ ਠੰਡੇ ਤੱਟ ਉਤੇ ਪਹੁੰਚਦੀ ਹੈ ਤਾਂ ਇਸ ਕਦਰ ਠੰਡੀ ਹੋ ਜਾਂਦੀ ਹੈ ਕਿ ਸੰਘਣੀ ਧੁੰਦ ਪੈਦਾ ਹੋ ਜਾਂਦੀ ਹੈ।

ਲੋਕਾਂ ਦਾ ਪਹਿਰਾਵਾ, ਰਹਿਣੀ ਬਹਿਣੀ, ਮਕਾਨਾਂ ਦੀ ਬਣਤਰ, ਫਸਲਾਂ ਦੀ ਬੀਜਾਈ ਤੇ ਵਾਢੀ, ਬਾਗਾਂ ਦੀ ਬਹਾਰ ਤੇ ਫੁੱਲਾਂ ਦਾ ਆਉਣਾ, ਫਲਾਂ ਤੇ ਸਬਜ਼ੀਆਂ ਦੇ ਵਾਟਵੇ ਰੂਪ, ਗਰਮੀਆਂ ਵਿੱਚ ਅੰਬ, ਖਰਬੂਜ਼ੇ ਤੇ ਸਿਆਲ ਵਿੱਚ ਸੰਤਰੇ ਤੇ ਕਿੰਨੂ, ਸਿਆਲ ਵਿਚ ਰਿਉੜੀਆਂ ਤੇ ਪਿੰਨੀਆਂ ਤੇ ਗਰਮੀਆਂ ਵਿੱਚ ਠੰਡੇ ਸ਼ਰਬਤ, ਪੰਜਾਬ ਵਿੱਚ ਵਿਆਹਾਂ ਦੇ ਮੌਸਮ-ਇਨ੍ਹਾਂ ਠੰਡੀਆਂ ਤੇ ਤਤੀਆਂ ਖੁਸ਼ਕ ਤੇ ਮੀਂਹ ਵਸਾਂਦੀਆਂ ਪਉਣਾਂ ਦੇ ਗੁਰੂ ਰੂਪ ਨੂੰ ਹੀ ਤਾਂ ਪ੍ਰਗਟ ਕਰਦੇ ਹਨ।

ਪਵਣ ਦਾ ਇੱਕ ਵਿਰਾਟ ਰੂਪ ਵੀ ਹੈ। ਇਹ ਹੈ ਹਨੇਰੀਆਂ ਦਾ ਚੱਲਣਾ। ਮਾਰੂਥਲੀ ਇਲਾਕੇ ਵਿਚ ਅਨਕੱਜੀ ਧਰਤੀ ਉਤੇ ਬਹੁਤ ਸਾਰੀ ਰੇਤ ਸਦੀਆਂ ਦੀ ਧੁੱਪ ਦੀ ਮਾਰ ਕਾਰਨ ਇੱਕਠੀ ਹੋਈ ਪਈ ਹੈ। ਤੇਜ਼ ਚਲਦੀ ਹਵਾ ਰੇਤ ਦੇ ਕਣਾਂ ਨੂੰ ਚੁੱਕ ਲੈਂਦੀ ਹੈ ਤੇ ਆਪਣੇ ਨਾਲ ਉਡਾਈ ਫਿਰਦੀ ਹੈ। ਇਸ ਤਰ੍ਹਾਂ ਮਾਰੂਥਲੀ ਇਲਾਕੇ ਵਿੱਚ ਬਰਖ਼ਾਨ ਪ੍ਰਕਾਰ ਦੇ ਰੇਤ ਦੇ ਟਿੱਬੇ, ਝੁੰਡਾਂ ਦੇ ਰੂਪ ਵਿਚ ਪਵਣ ਦੀ ਦਸ਼ਾ ਨਾਲ ਅੱਗੇ ਤੁਰਦੇ ਜਾਂਦੇ ਹਨ। ਕਈ ਜਗ੍ਹਾਂ ਤੇ ਇਹ ਰੇਤ ਦੀਆਂ ਲੰਬੀਆਂ ਲੰਬੀਆਂ ਕੰਧਾਂ ਦੇ ਰੂਪ ਵਿੱਚ ਸਥਾਪਤ ਹੋ ਜਾਂਦੇ ਹਨ। ਮਾਰੂਥਲਾਂ ਵਿਚੋਂ ਚੁੱਕੀ ਰੇਤ ਨਾਲ ਤੇਜ਼ ਚਲਦੀ ਹਵਾ ਹਨੇਰੀਆਂ ਦਾ ਰੂਪ ਧਾਰ ਲੈਂਦੀ ਹੈ, ਜੋ ਕਈ ਵਾਰੀ ਇੰਨੀਆਂ ਸੰਘਣੀਆਂ ਹੋ ਜਾਂਦੀਆਂ ਹਨ ਕਿ ਦਿਨ ਦਾ ਚਾਨਣ ਵੀ ਅਲੋਪ ਹੋ ਜਾਂਦਾ ਹੈ। ਮਾਰੂਥਲਾਂ ਤੇ ਇਨ੍ਹਾਂ ਦੇ ਨਾਲ ਲਗਦੇ ਇਲਾਕਿਆਂ ਵਿਚ ਇਹ ਇੱਕ ਵੱਡੀ ਅਪਦਾ ਸਾਬਤ ਹੁੰਦੇ ਹਨ। ਅੱਗੇ ਵਧਦੇ ਟਿੱਬੇ ਮਾਰੂਥਲਾਂ ਨਾਲ ਲਗਦੇ ਖੇਤੀ ਵਾਲੇ ਇਲਾਕਿਆਂ ਉਤੇ ਚੜ੍ਹਦੇ ਆ ਰਹੇ ਹੁੰਦੇ ਹਨ। ਇਨ੍ਹਾਂ ਟਿਬਿਆਂ ਨੂੰ ਰੋਕਣ ਲਈ ਦਰਖਤਾਂ ਦੀਆਂ ਕੰਧਾਂ ਉਗਾਣ ਦਾ ਉਪਰਾਲਾ ਹੀ ਇਕੋ ਇੱਕ ਰਾਹ ਹੈ। ਰਾਜਸਥਾਨ ਦੇ ਮਾਰੂਥਲ ਨੂੰ ਬੰਨ੍ਹ ਕੇ ਰੱਖਣਾ ਪੱਛਮੀ ਹਿੰਦੁਸਤਾਨ ਲਈ ਇੱਕ ਵੱਡੀ ਜੋਖੋ ਹੈ।

ਜਿਨ੍ਹਾਂ ਇਲਾਕਿਆਂ ਵਿੱਚ ਹਵਾਵਾਂ ਲਗਾਤਾਰ ਇਕੋ ਦਿਸ਼ਾ ਵਿੱਚ ਚਲਦੀਆਂ ਹਨ ਉਥੇ ਇਸ ਕੋਲੋਂ ਪਵਣ-ਚੱਕੀਆਂ ਚਲਾਣ ਦਾ ਕੰਮ ਲਿਆ ਜਾਂਦਾ ਹੈ। **ਇਸ ਤਰ੍ਹਾਂ ਵੱਖ ਵੱਖ ਇਲਾਕਿਆਂ ਵਿੱਚ ਮਨੁੱਖ ਪਵਣ ਦੇ ਸੁਭਾਅ ਮੁਤਾਬਕ "ਪਾਸਾ ਢਾਲ" ਲੈਂਦਾ ਹੈ, ਇਸ ਦੇ ਅਨੁਕੂਲ ਹੋ ਜਾਂਦਾ ਹੈ।**

**ਦਰਿਆ** : ਪਹਾੜਾਂ ਉਤੇ ਪਿਘਲਦੀ ਬਰਫ਼ ਤੇ ਮੀਂਹ ਦਾ ਉਹ ਪਾਣੀ ਜੋ ਧਰਤੀ ਵਿੱਚ ਨਹੀਂ ਸਮਾਉਂਦਾ, ਨਾਲਿਆਂ, ਨਦੀਆਂ ਤੇ ਦਰਿਆਵਾਂ ਰਾਹੀਂ ਨਿਵਾਣ ਵੱਲ ਚਲਦਾ ਹੋਇਆ, ਸਮੁੰਦਰ ਵੱਲ ਵਹਿ ਤੁਰਦਾ ਹੈ। ਪਾਣੀ ਸਭ ਥਾਵੇਂ ਹੀ ਜ਼ਿੰਦਗੀ ਦਾ ਸਹਾਰਾ ਹੈ, ਪਿਤਾ ਰੂਪ ਹੈ, ਜਿਸ ਦੇ ਸਹਾਰੇ ਘਾਹ ਬੂਟੇ, ਦਰਖਤ ਹਰ ਪ੍ਰਕਾਰ ਦੇ ਜੀਵ ਜੰਤ ਤੇ ਮਨੁੱਖ ਜਿਉਂਦੇ ਹਨ। ਜਿਥੇ ਪਾਣੀ ਨਹੀਂ ਉਥੇ ਕੋਈ ਜੀਅ ਜੰਤ ਨਹੀਂ। ਇਸੇ ਵਾਸਤੇ ਸਭ ਥਾਵੇਂ ਤੇ ਸਭ ਇਲਾਕਿਆਂ ਵਿਚ ਦਰਿਆਵਾਂ ਨੂੰ ਜੀਵਨ ਰੇਖਾ ਆਖਦੇ ਹਨ। ਜਿਉਂਦੀ ਧਰਤੀ ਦੀ ਇਹ ਮੂੰਹ ਬੋਲਦੀ ਤਸਵੀਰ ਹਨ। ਪਹਾੜਾਂ ਵਿੱਚ ਚਲਦੀਆਂ ਹੋਈਆਂ ਇਹ ਪਾਣੀ ਦੀਆਂ ਧਾਰਾਂ, ਨਿਵਾਣ ਵੱਲ ਨੂੰ ਤੁਰਦੀਆਂ ਹੋਈਆਂ ਆਪਣੇ ਨਾਲ ਪੱਥਰਾਂ ਤੇ ਗੀਟਿਆਂ ਨੂੰ ਰੋੜ੍ਹਦੀਆਂ ਹੋਈਆਂ, ਘਾਟੀਆਂ ਬਣਾਂਦੀਆਂ ਹਨ; ਚੌੜੇ ਤੇ ਸਮਤਲ ਹੱੜ੍ਹ ਦੇ ਮੈਦਾਨ ਬਣਾਂਦੀਆਂ ਹਨ, ਮੈਦਾਨਾਂ ਵਿੱਚ ਰੇਤ ਤੇ ਮਿੱਟੀ ਵਿਛਾਂਦੀਆਂ ਹਨ, ਇੱਕ ਦੂਸਰੀ ਨਾਲ ਮਿਲਕੇ, ਵੱਡੇ ਵੱਡੇ ਦਰਿਆ ਬਣਾਂਦੀਆਂ ਹਨ। ਇਹ ਦਰਿਆ ਸਮੁੰਦਰ ਵਿੱਚ ਮਿਲਣ ਤੋਂ ਪਹਿਲਾਂ ਫਿਰ ਕਈ ਧਾਰਾਂ ਵਿੱਚ ਪਾਟ ਜਾਂਦੇ ਹਨ, ਤੇ ਡੈਲਟੇ ਬਣ ਜਾਂਦੇ ਹਨ। ਇਹ ਦਰਿਆ, ਵਾਦੀਆਂ ਵਿਚ ਵਿਛਾਈ ਉਪਜਾਊ ਮਿੱਟੀ ਤੇ ਇਨ੍ਹਾਂ ਤੋਂ ਨਾਲੀਆਂ ਤੇ ਨਹਿਰਾਂ ਦੁਆਰਾ ਲਿਆਇਆ ਪਾਣੀ, ਪਹਾੜੀ ਤੇ ਮੈਦਾਨੀ ਇਲਾਕਿਆਂ ਵਿੱਚ ਖੇਤੀ ਤੇ ਸੰਘਣੀ ਆਬਾਦੀ ਦਾ ਆਧਾਰ ਬਣਦਾ ਹੈ। ਫਿਰ ਇਹ ਕਈ ਪ੍ਰਕਾਰ ਦੀਆਂ ਮੱਛੀਆਂ ਤੇ ਖਣਿਜਾਂ ਦਾ ਆਧਾਰ ਵੀ ਬਣਦਾ ਹੈ। ਇਸੇ ਕਰਕੇ ਮੁੱਢਲੀਆਂ ਸਭਿਅਤਾਵਾਂ, ਦਰਿਆਵਾਂ ਦੇ ਕੰਢਿਆਂ ਉਤੇ ਹੀ ਸਥਾਪਤ ਹੋਈਆਂ ਸਨ, ਭਾਵੇਂ ਉਹ ਦਰਿਆ ਨੀਲ ਦੇ ਕੰਢੇ ਦੀ ਮਿਸਰ ਦੀ ਸਭਿਅਤਾ ਸੀ, ਦਜਲਾ ਤੇ ਫ਼ਰਾਤ ਦੇ ਕੰਢਿਆਂ ਤੇ ਸਥਾਪਤ ਹੋਈ ਅਸੀਰੀਆ ਦੀ ਸਭਿਅਤਾ ਸੀ, ਸਿੰਧ ਦੀ ਸਭਿਅਤਾ ਸੀ, ਗੰਗਾ ਦੀ ਸਭਿਅਤਾ ਸੀ, ਚੀਨ ਵਿਚ ਯੰਗ ਸੀ ਕਿਆਂਗ ਦੀ ਸਭਿਅਤਾ ਸੀ। ਇਸ ਦਾ ਮੂਲ ਕਾਰਨ ਸੀ ਦਰਿਆਵਾਂ ਦੁਆਰਾ ਵਿਛਾਈ ਉਪਜਾਊ ਮਿੱਟੀ ਉਤੇ ਫਸਲਾਂ ਦੀ ਚੋਖੀ ਪੈਦਾਵਾਰ ਤੇ ਦਰਿਆਵਾਂ ਦਾ ਆਵਾਜਾਈ ਦੇ ਸਾਧਨਾਂ ਦੇ ਰੂਪ ਵਿਚ ਵਿਕਾਸ, ਜਿਸ ਕਰਕੇ ਦਰਿਆਵਾਂ ਦੇ ਕੰਢਿਆਂ ਉਤੇ ਸ਼ਹਿਰਾਂ ਦੀ ਸਥਾਪਨਾ, ਲਾਂਘਿਆਂ ਤੇ ਪੁਲਾਂ ਦੀ ਸਥਾਪਨਾ ਤੇ ਆਵਾਜਾਈ ਦੇ ਸਾਧਨਾਂ ਦਾ ਇਕੱਠ। ਇਸੇ ਵਾਸਤੇ ਦੁਨੀਆ ਦੇ ਪ੍ਰਸਿੱਧ ਤੇ ਵੱਡੇ ਸ਼ਹਿਰ ਕਈ ਸਦੀਆਂ ਤੋਂ ਦਰਿਆਵਾਂ ਦੇ ਕੰਢਿਆਂ ਉਤੇ ਹੀ ਸਥਾਪਤ ਹੁੰਦੇ ਆਏ ਹਨ। ਖਾਸ ਤੌਰ ਉਤੇ ਇਨ੍ਹਾਂ ਸ਼ਹਿਰਾਂ ਲਈ ਜਲ ਸਪਲਾਈ ਵੀ ਦਰਿਆਵਾਂ ਤੋਂ ਹੀ ਪ੍ਰਾਪਤ ਹੁੰਦੀ ਆਈ ਹੈ। ਅੱਜ ਦੇ ਜ਼ਮਾਨੇ ਵਿੱਚ ਉਦਯੋਗ ਲਈ ਪਾਣੀ ਵੀ ਮਿਲ ਜਾਂਦਾ ਹੈ। ਅੱਜ ਦੇ ਪ੍ਰਮੁੱਖ ਸ਼ਹਿਰ ਖਾਸ ਕਰ ਰਾਜਧਾਨੀਆਂ ਦਰਿਆਵਾਂ ਦੇ ਕੰਢਿਆਂ ਉਤੇ ਹੀ ਸਥਿਤ ਹਨ, ਭਾਵੇਂ ਇਹ ਦਿੱਲੀ ਹੈ, ਜਾਂ ਲੰਡਨ, ਰੰਗੂਨ ਹੈ, ਕਾਹਿਰਾ ਹੈ, ਜਾਂ ਮਾਸਕੋ। ਦਰਿਆਵਾਂ ਨੂੰ ਪਾਰ ਕਰਨਾ, ਆਮ ਤੌਰ ਤੇ ਮੁਸ਼ਕਲ ਹੁੰਦਾ ਹੈ। ਇਸ ਕਰਕੇ ਬਹੁਤ ਸਾਰੇ ਕਿਲ੍ਹੇ ਦਰਿਆਵਾਂ ਦੇ ਕੰਢੇ ਹੀ ਸਥਾਪਤ ਹੁੰਦੇ ਰਹੇ ਹਨ। ਇਹ ਕਹਾਣੀ ਭਾਵੇਂ ਪੰਜਾਬ ਦੀ ਹੋਵੇ, ਤੇ ਭਾਵੇਂ ਯੂਰਪ ਦੀ ਹੋਵੇ। ਫਿਰ ਬਸਤੀਵਾਦ ਦੇ ਜ਼ਮਾਨੇ ਵਿਚ ਅੰਗਰੇਜ਼ ਗੰਗਾ ਦੇ ਮੁਹਾਨੇ ਤੋਂ ਦਾਖ਼ਲ ਹੋ ਕੇ ਦਰਿਆ ਗੰਗਾ ਰਾਹੀਂ ਉਪਰ ਨੂੰ ਚੜ੍ਹਦਾ ਹੋਇਆ ਹਿੰਦੁਸਤਾਨ ਨੂੰ ਫਤਹਿ ਕਰਕੇ ਦਿੱਲੀ ਤੱਕ ਆ ਪਹੁੰਚਿਆ। ਇਹ ਹੀ ਕਹਾਣੀ ਉਸਨੇ ਸੂਰਤ ਤੋਂ ਨਰਬਦਾ ਰਾਹੀਂ ਤੇ ਮਦਰਾਸ ਤੋਂ ਕਾਵੇਰੀ ਰਾਹੀਂ ਦਾਖ਼ਲ ਹੋਣ ਵਾਸਤੇ ਦੁਹਰਾਈ। ਭਾਵੇਂ ਇਸ ਲਈ ਉਸਨੇ ਇਨ੍ਹਾਂ ਮੁਹਾਨਿਆਂ ਉਤੇ ਫੈਕਟਰੀਆਂ ਤੇ ਬੰਦਰਗਾਹਾਂ ਉਸਾਰ ਕੇ ਵਪਾਰ ਦੇ ਸਾਧਨ ਬਣਾਏ। ਇਸ ਕਹਾਣੀ ਦੇ ਨਾਲ ਹੀ ਸਥਾਪਤ ਹੋਇਆ, ਦਰਿਆਵਾਂ ਦੇ ਸਮਾਂਤਰ ਚਲਦਾ ਅੰਗਰੇਜ਼ਾਂ ਵਲੋਂ ਸਥਾਪਤ ਕੀਤਾ ਰੇਲਾਂ ਤੇ ਸੜਕਾਂ ਦਾ ਜਾਲ, ਜੋ ਹਿੰਦੁਸਤਾਨ ਦੇ ਭੂਗੋਲ

ਦਾ ਪ੍ਰਮੁਖ ਆਰਕਿਕ ਨਾੜੀ ਤੰਤ੍ਰ ਦਾ ਰੂਪ ਹੈ। ਇਹ ਹੀ ਕਹਾਣੀ ਉਸਨੇ ਕਰਾਚੀ ਤੋਂ ਸਿੰਧ ਤੇ ਪੰਜਾਬ ਵਿਚ ਰੇਲਾਂ ਤੇ ਸੜਕਾਂ ਵਿਛਾਣ ਲਈ ਦੁਹਰਾਈ, ਰੰਗੂਨ ਤੋ ਮਾਂਡਲੇ ਤੱਕ, ਬਰਮਾ ਵਿੱਚ ਤੇ ਮਿਸਰ ਵਿਚ ਦਰਿਆ ਨੀਲ ਦੇ ਨਾਲ ਨਾਲ ਕਾਹਿਰਾ ਤੋਂ ਖਰਤੂਮ ਤੱਕ ਦੁਹਰਾਈ। ਬਰਾਜ਼ੀਲ ਤੇ ਆਰਜਨਟਾਈਨਾ ਦੀ ਯੂਰਪੀਨ ਕੌਮਾਂ ਵਲੋਂ ਆਬਾਦਕਾਰੀ ਵੀ ਦਰਿਆਵਾਂ ਦੇ ਮੁਹਾਨਿਆਂ ਰਾਹੀਂ ਹੀ ਹੋਈ ਸੀ।

ਕੈਨੇਡਾ ਦੀ ਕਣਕ ਲਈ ਮੁਖਸ਼ਾਹ ਰਾਹ ਹੈ ਦਰਿਆ ਸੇਂਟ ਲਾਰੰਸ; ਜਿਸ ਦੇ ਕੰਢੇ ਉਤੇ ਇਕੱਠੀ ਕੀਤੀ ਜਾਂਦੀ ਇਮਾਰਤੀ ਲਕੜੀ ਤੋਂ ਹੁਣ ਬਹੁਤ ਸਾਰਾ ਕਾਗ਼ਜ਼ ਤਿਆਰ ਕਰਕੇ, ਯੂਰਪ ਨੂੰ ਭੇਜਿਆ ਜਾ ਰਿਹਾ ਹੈ।

ਆਮ ਤੌਰ ਉਤੇ ਦਰਿਆਵਾਂ ਨੂੰ ਪਾਣੀ ਦੀ ਲੀਕ ਤਸੱਵਰ ਕਰਦਿਆਂ ਇਨ੍ਹਾਂ ਨੂੰ ਜ਼ਿਲ੍ਹਿਆਂ, ਸੂਬਿਆਂ ਤੇ ਦੇਸ਼ਾਂ ਦੀ ਹੱਦ ਦੇ ਰੂਪ ਵਿੱਚ ਮੰਨ ਲਿਆ ਜਾਂਦਾ ਹੈ। ਪਰ ਅਸਲ ਵਿੱਚ ਦਰਿਆ ਲੀਕ ਨਹੀਂ ਹੁੰਦੇ, ਇੱਕ ਪੱਟੀ ਹੁੰਦੇ ਹਨ ਜੋ ਥੋੜੀ ਬਹੁਤ ਦੋਹਾਂ ਕਿਨਾਰਿਆਂ ਵੱਲ ਸਰਕਦੀ ਤੇ ਸਥਾਨ ਬਦਲੀ ਕਰਦੀ ਰਹਿੰਦੀ ਹੈ। ਫਿਰ ਇਸ ਵਿੱਚ ਹੱਦ ਨਿਸ਼ਚਤ ਕਰਨੀ ਤੇ ਪਾਣੀ ਦਾ ਕਿੰਨਾ ਹਿੱਸਾ ਕਿਧਰ ਜਾਵੇ ਇੱਕ ਵੱਡੀ ਸਮਸਿਆ ਹੈ ਜੋ "ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ" ਦੀ ਗੁਰੂ ਅੰਗਦ ਪਾਤਸ਼ਾਹ ਦੀ ਕਹੀ ਹੋਈ ਗੱਲ ਨੂੰ ਪੂਰਾ ਕਰਦਾ ਹੈ। ਫਿਰ ਵੀ ਦਰਿਆਵਾਂ ਦੇ ਦੋਹਾਂ ਕਿਨਾਰਿਆਂ ਉਤੇ ਵੱਖ ਵੱਖ ਦੇਸ਼ਾਂ ਦੇ ਕਿਲਿਆਂ, ਛਾਉਣੀਆਂ ਤੇ ਰਖਿਆ ਪ੍ਰਬੰਧ ਉਨ੍ਹਾਂ ਦੇ ਭੂਗੋਲ ਦਾ ਜ਼ਰੂਰੀ ਹਿੱਸਾ ਹਨ ਜੋ ਦਰਿਆਵਾਂ ਨੂੰ ਇਨ੍ਹਾਂ ਵਿਚਕਾਰ ਜੁੜਦਾ ਨਹੀਂ ਬਣਨ ਦਿੰਦੇ।

ਯੂਰਪ ਵਿੱਚ ਦਰਿਆ ਡੈਨਯੂਬ ਮਧ ਯੂਰਪ ਦੇ ਕਈ ਦੇਸ਼ਾਂ ਦੀ ਆਰਥਿਕ ਜੀਵਨ ਰੇਖਾ ਹੈ। ਇਹ ਸਮੁੰਦਰ ਤੋਂ ਪਸਿੱਤੇ ਦੇਸ਼ਾਂ ਨੂੰ ਕਾਲਾ ਸਾਗਰ ਤੇ ਉਸ ਰਾਹੀਂ ਰੂਮ ਸਾਗਰ ਤੱਕ ਰਾਹ ਬਣਾਂਦਾ ਹੈ। ਇਨ੍ਹਾਂ ਦੇਸ਼ਾਂ ਨੂੰ ਮਾਲਾ ਵਿਚ ਪਰੋਏ ਮਣਕਿਆਂ ਵਾਂਗ ਪਰੋਂਦਾ ਹੈ।

ਅੱਜ ਦੇ ਜ਼ਮਾਨੇ ਵਿੱਚ ਵਗਦੇ ਪਾਣੀ ਨੂੰ ਬਿਜਲੀ ਪੈਦਾ ਕਰਨ ਲਈ ਵਰਤਿਆ ਜਾ ਰਿਹਾ ਹੈ, ਜੋ ਆਰਥਿਕ ਵਿਕਾਸ ਖਾਸ ਕਰਕੇ ਕਾਰਖਾਨੇ ਤੇ ਰੇਲਾਂ ਚਲਾਣ ਲਈ ਇੱਕ ਵੱਡੀ ਭੂਮਿਕਾ ਨਿਭਾ ਰਿਹਾ ਹੈ। ਇਟਲੀ, ਸਵਿਟਜ਼ਰਲੈਂਡ ਤੇ ਜਾਪਾਨ, ਜਿਥੇ ਕੋਲਾ ਤੇ ਪੈਟਰੋਲੀਅਮ ਨਹੀਂ ਮਿਲਦਾ, ਇਹ ਵਗਦੇ ਦਰਿਆ ਹੀ ਸ਼ਕਤੀ ਦਾ ਸਾਧਨ ਹਨ। ਹਿੰਦੁਸਤਾਨ ਵਿੱਚ ਪਣ-ਬਿਜਲੀ ਨੇ ਇਸ ਦੇ ਆਰਥਿਕ ਵਿਕਾਸ ਵਿੱਚ ਵੱਡੀ ਤਬਦੀਲੀ ਲਿਆਂਦੀ ਹੈ। ਯੂ. ਐਸ. ਏ. ਵਿੱਚ ਟੈਨਿਸੀ ਘਾਟੀ ਤੇ ਹਿੰਦੁਸਤਾਨ ਵਿੱਚ ਦਮੋਦਰ ਘਾਟੀ ਯੋਜਨਾ ਦਰਿਆਵਾਂ ਉਤੇ ਸਥਾਪਤ ਪਣ ਬਿਜਲੀ ਰਾਹੀਂ ਸਮੁਚੇ ਵਿਕਾਸ ਦੇ ਉਘੜਵੇਂ ਨਮੂਨੇ ਹਨ। ਪੰਜਾਬ ਵਿੱਚ ਨੰਗਲ ਦੇ ਸਥਾਨ ਉਤੇ ਇਸ ਪਣ ਬਿਜਲੀ ਦੇ ਆਧਾਰ ਉਤੇ ਉਸਾਰਿਆ ਖਾਦ ਦਾ ਕਾਰਖਾਨਾ, ਪੰਜਾਬ ਦੀ ਖੇਤੀ ਦੀ ਜਿੰਦ ਜਾਨ ਬਣ ਗਿਆ ਹੈ।

ਸਮੁੰਦਰ ਪਾਣੀ ਦਾ ਐਸਾ ਵਿਸ਼ਾਲ ਭੰਡਾਰ ਹੈ, ਜੋ ਸੂਰਜ ਹਵਾ ਤੇ ਪਹਾੜਾਂ ਦੀ ਦਿਸ਼ਾ ਦੀ ਸਹਾਇਤਾ ਨਾਲ ਬਾਰਸ਼ ਉਪਜਾਂਦਾ ਹੈ ਅਤੇ ਨਾਲ ਹੀ ਤੱਟਵਰਤੀ ਇਲਾਕਿਆਂ ਦੀ ਜਲਵਾਯੂ ਨੂੰ ਸੰਜਮ ਵਿੱਚ ਰੱਖਦਾ ਹੈ। ਮੱਛੀ ਤੇ ਹੋਰ ਸਮੁੰਦਰੀ ਜਾਨਵਰਾਂ ਦੇ ਰੂਪ ਵਿੱਚ ਖ਼ੁਰਾਕ ਦਾ ਅਮੁੱਕ ਭੰਡਾਰ ਹੈ, ਪਰ ਇਸ ਦਾ ਸਭ ਤੋਂ ਵੱਡਾ ਫਾਇਦਾ ਹੈ, ਇਸ ਦੇ ਨਾਲ ਲੱਗਦੇ ਇਲਾਕੇ ਲਈ ਵਪਾਰ ਤੇ ਆਵਾਜਾਈ ਦਾ ਸਸਤਾ (Cheap) ਸਾਧਨ ਬਣਨਾ। ਸਮੁੰਦਰ ਤੱਟ ਵਾਲੇ ਦੇਸ਼ਾਂ ਦਾ ਬਾਹਰ ਮੁਖੀ ਸੁਭਾਅ ਉਨ੍ਹਾਂ ਦੁਆਰਾ ਬਿਨਾਂ ਰੋਕ ਟੋਕ ਦੂਸਰੇ ਦੇਸ਼ਾਂ ਨਾਲ ਸੰਬੰਧ ਸਥਾਪਤ ਕਰ ਸਕਣ ਦੀ ਸਮਰਥਾ ਹੈ। ਜਿਵੇਂ ਇਜ਼ਰਾਈਲ ਵਰਗਾ ਛੋਟਾ ਜਿਹਾ ਰੇਗਿਸਤਾਨੀ

ਪੱਟੀ ਵਿਚ ਸਥਿਤ ਦੇਸ਼ ਆਰਥਿਕ ਵਿਕਾਸ ਕਰਦਾ ਹੋਇਆ ਅਪਣੀ ਰਾਜਨੀਤਕ ਹਸਤੀ ਨੂੰ ਸਥਾਪਤ ਕਰ ਗਿਆ ਹੈ, ਪਰ ਅਫਗਾਨਿਸਤਾਨ ਤੇ ਨੇਪਾਲ ਵਰਗੇ ਸਮੁੰਦਰੋਂ ਪਸਿੱਤੇ ਦੇਸ਼ਾਂ ਨੂੰ ਗੁਆਂਢੀ ਦੇਸ਼ਾਂ ਦੀ ਮੁਥਾਜੀ ਕਰਨੀ ਪੈਂਦੀ ਹੈ। ਤਿੱਬਤ ਆਪਣੀ ਥਲ ਘਿਰੀ ਸਥਿਤੀ ਕਾਰਣ ਹੀ ਪਛੜਿਆ ਹੋਇਆ ਰਹਿ ਗਿਆ ਤੇ ਚੀਨ ਦੀ ਪਰ-ਅਧੀਨਤਾ ਵਿੱਚ ਆ ਗਿਆ। ਦੂਸਰੇ ਪਾਸੇ ਜਾਪਾਨ ਤੇ ਬ੍ਰਤਾਨੀਆ ਆਰਥਿਕ ਸਾਧਨਾਂ ਦੀ ਕਮੀ ਦੇ ਬਾਵਜੂਦ ਅਗਾਂਹ ਵਧੂ ਦੇਸ਼ ਬਣ ਗਏ ਹਨ। ਇਹ ਹੈ ਪਾਣੀ ਦਾ ਪਿਤਾ ਰੂਪ, ਜੋ ਘਰ ਵਿੱਚ ਖੁਸ਼ਹਾਲੀ ਦਿੰਦਾ ਹੈ, ਬਾਹਰੋਂ ਰਖਿਆ ਦਿੰਦਾ ਹੈ ਤੇ ਆਜ਼ਾਦੀ ਦਾ ਆਸਰਾ ਬਣਦਾ ਹੈ।

## ਤਿਸ ਵਿਚ ਜੀਅ ਜੁਗਤਿ ਕੇ ਰੰਗ<br>ਤਿਨ ਕੇ ਨਾਮ ਅਨੇਕ ਅਨੰਤ

ਧਰਤੀ ਉਤੇ ਮਨੁੱਖ ਦੇ ਵਸੇਬੇ ਲਈ ਕੁਦਰਤ ਵਲੋਂ ਬਖਸ਼ੇ ਇਕ ਅਦਭੁਤ ਢੋਏ ਦਾ ਵਰਣਨ ਗੁਰੂ ਨਾਨਕ ਦੇਵ ਇਨ੍ਹਾਂ ਸ਼ਬਦਾਂ ਵਿੱਚ ਕਰਦੇ ਹਨ। "**ਤਿਸ ਵਿਚਿ ਜੀਅ ਜੁਗਤਿ ਕੇ ਰੰਗ॥ ਤਿਨ ਕੇ ਨਾਮ ਅਨੇਕ ਅਨੰਤ॥** " ਹਵਾ, ਪਾਣੀ, ਧੁੱਪ ਤੇ ਮਿੱਟੀ ਦੇ ਇਕੱਠੇ, ਇੱਕ ਦੂਸਰੇ ਨਾਲ ਰਲਵੇਂ ਸੰਬੰਧਾਂ ਤੋਂ ਧਰਤੀ ਉਤੇ ਕਈ ਪ੍ਰਕਾਰ ਦੀ ਬਨਸਪਤੀ ਘਾਹ, ਬੂਟੇ, ਝਾੜੀਆਂ ਤੇ ਰੁੱਖ ਅਤੇ ਕਈ ਪ੍ਰਕਾਰ ਦੇ ਛੋਟੇ ਵੱਡੇ ਜੀਵ ਜੰਤੂ ਪੈਦਾ ਹੋ ਜਾਂਦੇ ਹਨ, ਜੋ ਧਰਤੀ ਉਤੇ ਕਈ ਪ੍ਰਕਾਰ ਦੀ ਉਪਜਾਊ ਮਿੱਟੀ ਨੂੰ ਜਨਮ ਦਿੰਦੇ ਹਨ। ਇਸ ਮਿੱਟੀ ਦੀ ਉਪਜਾਊ ਸ਼ਕਤੀ ਹੀ ਮਨੁੱਖ ਲਈ ਕਈ ਪ੍ਰਕਾਰ ਦੀਆਂ ਫ਼ਸਲਾਂ ਦਾ ਕੁਦਰਤੀ ਸਾਧਨ ਹੈ, ਮਨੁੱਖ ਦੀ ਉਪਜੀਵਕਾ ਦਾ ਕੁਦਰਤੀ ਭੰਡਾਰ ਹੈ। ਦੱਖਣ ਪੱਛਮੀ ਰੂਸ, ਅਮਰੀਕਨ ਪ੍ਰੇਅਰੀ ਤੇ ਆਰਜਨਟਾਈਨਾ ਦੇ ਘਾਹ ਦੇ ਮੈਦਾਨਾਂ ਵਿੱਚ ਹਰ ਸਾਲ, ਗਰਮੀਆਂ ਵਿਚ ਘਾਹ ਉੱਗਦਾ ਹੈ ਤੇ ਸਿਆਲ ਵਿਚ ਝੜ ਜਾਂਦਾ ਹੈ। ਇਸ ਦੀਆਂ ਜੜ੍ਹਾਂ ਤੇ ਪਤੀਆਂ ਗਲ ਸੜਕੇ ਮਿੱਟੀ ਵਿਚ ਜਜ਼ਬ ਹੋ ਜਾਂਦੀਆਂ ਹਨ। ਸਾਲ ਹਾ ਸਾਲ ਦੀ ਇਸ ਕ੍ਰਿਆ ਕਾਰਨ ਇਥੇ ਦੁਨੀਆਂ ਦੀ ਸਭ ਤੋਂ ਜ਼ਰਖੇਜ਼ ਮਿੱਟੀ ਪੈਦਾ ਹੋ ਗਈ ਹੈ, ਜੋ ਅੱਜ ਇਨ੍ਹਾਂ ਦੇਸ਼ਾਂ ਦੀ ਕਣਕ ਉਪਜਾਊ ਕਾਲੀ ਮਿੱਟੀ (Chernozem) ਕਰਕੇ ਪ੍ਰਸਿੱਧ ਹੈ। ਇਸੇ ਤਰ੍ਹਾਂ ਵੱਖ ਵੱਖ ਇਲਾਕਿਆਂ ਵਿੱਚ ਬਨਸਪਤੀ ਦੇ ਉਗਣ ਤੇ ਝੜਣ ਤੇ ਇਸ ਦੇ ਮਿੱਟੀ ਵਿਚ ਜਜ਼ਬ ਹੋਣ ਤੋਂ ਬਣੀ ਮਿੱਟੀ ਦੇ ਕਈ ਰੂਪ ਵਿਗਿਆਨੀਆਂ ਨੇ ਪਛਾਣੇ ਹਨ। ਇਸ ਉਤੇ ਕੁਦਰਤ ਵਲੋਂ ਉਗਾਏ ਬੂਟਿਆਂ ਵਿਚੋਂ ਹੀ ਚੋਣ ਕਰਕੇ ਮਨੁੱਖ ਫ਼ਸਲਾਂ ਉਗਾਂਦਾ ਹੈ, ਦਰਖ਼ਤ ਉਗਾਂਦਾ ਹੈ, ਤੇ ਕੁਦਰਤੀ ਤੌਰ ਤੇ ਮਿਲਦੇ ਜਾਨਵਰਾਂ ਵਿਚੋਂ ਚੋਣ ਕਰਕੇ ਭੇਡਾਂ, ਬਕਰੀਆਂ, ਗਊਆਂ, ਮਹੀਆਂ, ਘੋੜਿਆਂ ਤੇ ਊਠਾਂ ਨੂੰ ਪਾਲਦਾ ਹੋਇਆ ਅਪਣਾ ਪਸ਼ੂ ਧਨ ਸਥਾਪਤ ਕਰਦਾ ਹੈ, ਜਿਸ ਲਈ ਉਹ ਆਪਣੀ ਸੂਝ, ਸਿਆਣਪ, ਵਿਵੇਕ, ਵਿਗਿਆਨਕ ਖੋਜ ਤੇ ਹੋਰ ਵਪਾਰਕ ਸੁਵਿਧਾਵਾਂ ਅਨੁਸਾਰ ਫ਼ੈਸਲਾ ਲੈਂਦਾ ਹੈ। ਜੇਕਰ ਮਧ ਏਸ਼ੀਆ ਦੇ ਬੱਦੂ ਕਜ਼ਾਕ ਤੇ ਕਿਰਗੀਜ਼ ਆਪਣੇ ਪਸ਼ੂਆਂ ਦੇ ਵੱਗ ਲੈ ਕੇ, ਘਾਹ ਦੀਆਂ ਕੁਦਰਤੀ ਚਰਾਂਦਾ ਦੇ ਮਗਰ ਮਗਰ ਖ਼ਾਨਾਂ ਬਦੋਸ਼ ਜੀਵਨ ਬਤੀਤ ਕਰਦੇ ਹਨ, ਅਰਬ ਦੇ ਲੋਕ ਊਠ ਤੇ ਵਧੀਆ ਨਸਲ ਦੇ ਘੋੜੇ ਪਾਲਦੇ ਹਨ ਤਾਂ ਰਾਜਸਥਾਨ ਦੇ ਬਿਸ਼ਨੋਈ ਭੇਡਾਂ ਦੇ ਇੱਜੜ ਲੈ ਕੇ ਘਾਹ ਤੇ ਪਾਣੀ ਦੇ ਮਗਰ ਮਗਰ ਫਿਰਦੇ ਰਹਿੰਦੇ ਹਨ, ਕੁਝ ਲੋਕ ਊਠਾਂ ਦੇ ਵੱਗ ਵੀ ਲਈ ਫਿਰਦੇ ਹਨ। ਕਸ਼ਮੀਰ ਦੇ ਬੱਕਰਵਾਨ ਪਹਾੜਾਂ ਦੀਆਂ ਢਲਵਾਨਾਂ ਉਤੇ ਬਕਰੀਆਂ ਪਾਲ ਕੇ ਉਨ੍ਹਾਂ ਨੂੰ ਮਾਸ ਲਈ ਲਾਗਲੀਆਂ ਮੰਡੀਆਂ ਵਿਚ ਲਿਆ ਵੇਚਦੇ ਹਨ ਤਾਂ ਹਿਮਾਚਲ ਦੇ ਗੱਦੀ ਲੋਕ ਭੇਡਾਂ ਚਾਰਦੇ ਤੇ ਉੱਨ ਉਤੇ ਨਿਰਬਾਹ ਕਰਦੇ ਹਨ। ਲਦਾਖ਼ੀ ਲੋਕ ਸੂਰਾ ਗਾਏ

ਪਾਲਦੇ ਹਨ। ਤੁਰਕੀ ਦੀਆਂ ਪਹਾੜੀ ਢਲਵਾਨਾਂ ਉਤੇ ਵਧੀਆ ਕਿਸਮ ਦੀਆਂ ਮੋ-ਹੇਅਰ ਬਕਰੀਆਂ ਪਾਲੀਆਂ ਜਾਂਦੀਆਂ ਹਨ। ਸਪੇਨ ਦੀਆਂ ਪਹਾੜੀਆਂ ਉਤੇ ਮੈਰੀਨੋ ਭੇਡਾਂ ਵਧੀਆ ਉੱਨ ਲਈ ਜਗਤ ਪ੍ਰਸਿਧ ਹਨ। ਉਤਰੀ ਸਾਇਬੇਰੀਆ ਦੇ ਅਸਕੀਮੋ ਲੋਕ ਰੇਨਡੀਅਰਾਂ ਦੇ ਵੱਗਾਂ ਨੂੰ ਪਿਗਲਦੀ ਬਰਫ਼ ਦੇ ਮਗਰ ਮਗਰ ਲਈ ਫਿਰਦੇ ਹਨ।

ਮਧ ਅਮਰੀਕਾ ਵਿੱਚ ਅਲਪਾਨਾ ਪਾਲਿਆ ਜਾਂਦਾ ਹੈ ਤੇ ਦੱਖਣੀ ਅਮਰੀਕਾ ਦੇ ਮੈਦਾਨ ਆਰਜਣਟਾਈਨਾ, ਦੱਖਣੀ ਅਫਰੀਕਾ ਤੇ ਉਤਰੀ ਅਸਟ੍ਰੇਲੀਆ ਵਿਚ ਵਧੀਆ ਨਸਲ ਦੇ ਪਸ਼ੂ ਮਾਸ ਲਈ ਪਾਲਕੇ ਇਨ੍ਹਾਂ ਦਾ ਮਾਸ ਯੂਰਪ ਦੀਆਂ ਮੰਡੀਆਂ ਤੇ ਅਮਰੀਕਾ ਦੇ ਉਦਯੋਗਿਕ ਸ਼ਹਿਰਾਂ ਲਈ ਭੇਜਿਆ ਜਾਂਦਾ ਹੈ। ਆਸਟ੍ਰੇਲੀਆ, ਦੱਖਣੀ ਚਿੱਲੀ, ਦੱਖਣੀ ਆਸਟ੍ਰੇਲੀਆ, ਦੱਖਣੀ ਅਫਰੀਕਾ ਵਿਚ ਉੱਨ ਲਈ ਵਧੀਆਂ ਕਿਸਮ ਦੀਆਂ ਭੇਡਾਂ ਪਾਲੀਆਂ ਜਾਂਦੀਆਂ ਹਨ। ਯੂ. ਐਸ. ਏ. ਦੀ ਮਕਈ ਪੇਟੀ ਵਿੱਚ ਵਧੀਆ ਕਿਸਮ ਦੇ ਸੂਰ, ਮਾਸ ਲਈ ਪਾਲੇ ਜਾਂਦੇ ਹਨ। ਇਨ੍ਹਾਂ ਦੇ ਮਾਸ ਨੂੰ ਡਬਿਆਂ ਵਿਚ ਬੰਦ ਕਰਨ ਦੇ ਕਾਰਖਾਨੇ ਵੀ ਸਥਾਪਤ ਕੀਤੇ ਗਏ ਹਨ।

ਦੁਨੀਆ ਦੇ ਕਈ ਇਲਾਕੇ ਕੁਦਰਤੀ ਜੰਗਲਾਂ ਨਾਲ ਕੱਜੇ ਪਏ ਹਨ ਜਿੰਨ੍ਹਾਂ ਦੇ ਆਧਾਰ ਉਤੇ ਇਮਾਰਤੀ ਲਕੜੀ ਦਾ ਉਦਯੋਗ ਹੈ ਅਤੇ ਫਰਨੀਚਰ ਬਣਾਉਣ ਤੇ ਕਾਗ਼ਜ਼ ਬਣਾਉਣ ਦੇ ਕਾਰਖਾਨਿਆਂ ਦਾ ਵਿਕਾਸ ਹੋਇਆ ਹੈ। ਉਤਰੀ ਕੈਨੇਡਾ, ਅਲਾਸਕਾ, ਕੈਲੇਫੋਰਨੀਆ ਦੇ ਪਹਾੜਾਂ ਤੇ ਦੱਖਣੀ ਚਿੱਲੀ ਦੇ ਜੰਗਲ, ਇਨ੍ਹਾਂ ਇਲਾਕਿਆਂ ਦੀ ਈਮਾਰਤੀ ਲਕੜੀ ਤੇ ਇਸ ਉਤੇ ਆਧਾਰਤ ਉਦਯੋਗਾਂ ਦਾ ਆਧਾਰ ਹਨ। ਜੰਗਲਾਂ ਦੇ ਕਈ ਦਰਖ਼ਤ ਤੇ ਬੂਟੇ ਦਵਾਈਆਂ ਦਾ ਆਧਾਰ ਹਨ ।

ਜਿਹੜੇ ਜੀਅ ਜੰਤ ਮਨੁੱਖ ਨੇ ਪਾਲਣ ਲਈ ਨਹੀਂ ਅਪਣਾਏ, ਉਹ ਧਰਤੀ ਉਤੇ ਫਿਰਦੇ, ਜਾਂ ਹਵਾ ਵਿੱਚ ਉੱਡਦੇ, ਆਪਣੀ ਖ਼ੁਰਾਕ ਲੱਭਦੇ ਤੇ 'ਸਫ਼ਾਈ ਸੇਵਕ' ਦਾ ਕੰਮ ਕਰਦੇ ਰਹਿੰਦੇ ਹਨ। ਕਈ ਪ੍ਰਕਾਰ ਦੀਆਂ ਚਿੜੀਆਂ, ਤੋਤੇ ਤੇ ਤਿਤਲੀਆਂ, ਬੂਟਿਆਂ ਉਤੋਂ ਪੋਲਣ ਵੰਡਦੇ ਰਹਿੰਦੇ ਹਨ। ਵੈਸੇ ਵਗਦੀ ਹਵਾ, ਦਰਿਆ, ਬਰਫ਼ ਤੇ ਸਮੁੰਦਰ ਦੀਆਂ ਲਹਿਰਾਂ ਵੀ ਧਰਤੀ ਉਤੋਂ ਟੁੱਟ ਭੱਜ ਤੇ ਕੂੜਾ ਕਰਕਟ ਨੂੰ ਢੋਂਦੇ ਹੋਏ ਸਫ਼ਾਈ ਸੇਵਕਾਂ ਦਾ ਕੰਮ ਕਰਦੇ ਰਹਿੰਦੇ ਹਨ।

**ਕਾਰਨ ਕਰਨ ਕਰਾਵਨੋ ਸਭ ਬਿਧਿ ਏਕੈ ਹਾਥ॥**
**ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਹਿ ਨਾਨਕ ਜੰਤ ਅਨਾਥ॥**

(ਗਉੜੀ ਬਾਵਨ ਅਖਰੀ ਮ: ੫, ਪੰ: ੨੫੨)

ਇਹ ਹਨ ਜਿਉਂਦੀ ਧਰਤੀ ਉਤੇ ਸਦਾ ਨਰੋਏ ਰਹਿਣ ਵਾਲੇ ਕੁਝ ਕੁਦਰਤੀ ਸਾਧਨ। ਇਨ੍ਹਾਂ ਦੇ ਨਾਲ ਹੀ ਧਰਤੀ ਦੀ ਕੁੱਖ ਵਿੱਚ ਦੱਬੀਆਂ ਖਣਿਜਾਂ ਹਨ ਜੋ ਧਰਤੀ ਦੀ ਹੇਠਲੀ ਪਰਤ ਵਿੱਚ ਹੁੰਦੀ ਉੱਥਲ ਪੁਥੱਲ ਕਾਰਨ ਹੋਂਦ ਵਿੱਚ ਆਈਆਂ ਹਨ, ਜਿਨ੍ਹਾਂ ਨੂੰ ਮਨੁੱਖ ਨੇ ਖੋਜ ਕੇ ਵਰਤੋਂ ਵਿਚ ਲਿਆਉਣ ਦਾ ਕੰਮ ਕੀਤਾ ਹੈ। ਇਨ੍ਹਾਂ ਵਿਚੋਂ ਕੋਇਲਾ, ਪੈਟ੍ਰੋਲੀਅਮ, ਲੋਹਾ, ਤਾਂਬਾ, ਐਲਮੀਨੀਅਮ ਤੇ ਸਿੱਕਾ ਆਦਿ ਕਈ ਪ੍ਰਕਾਰ ਦੇ ਉਦਯੋਗਾਂ ਦਾ ਆਧਾਰ ਹਨ। ਹੀਰੇ, ਸੋਨਾ, ਚਾਂਦੀ ਆਦਿ ਕਈ ਸਦੀਆਂ ਤੋਂ ਮਨੁੱਖ ਦੀ ਅਮੀਰੀ ਦੀ ਸ਼ਾਨ ਹਨ ਤੇ ਅੱਜ ਦੇ ਯੁਗ ਵਿਚ ਰੇਡੀਅਮ ਤੇ ਇਸ ਤਰ੍ਹਾਂ ਦੇ ਹੋਰ ਖਣਿਜ ਮਨੁੱਖ ਦੀ ਸ਼ਕਤੀ ਸਮਰਥਾ ਦਾ ਕਾਰਨ ਹਨ। ਇਹ ਤੇ ਇਨ੍ਹਾਂ ਵਰਗੇ ਹੋਰ ਕਈ ਖਣਿਜ ਨਾ ਤਾਂ ਸਭ ਥਾਵੇਂ ਮਿਲਦੇ ਹਨ ਤੇ ਨਾ ਹੀ ਨਿੱਤ ਨਵੇਂ ਤੇ ਨਰੋਏ ਪੈਦਾ ਕੀਤੇ ਜਾ ਸਕਦੇ ਹਨ। ਇਨ੍ਹਾਂ ਦਾ ਵਿਕਾਸ ਧਰਤੀ ਦੀ ਕੁੱਖ ਉਤੇ

ਇਕ ਪ੍ਰਕਾਰ ਦਾ ਡਾਕਾ ਹੈ। ਖਣਿਜ ਕੱਢ ਕੇ ਵਰਤੇ ਗਏ ਤੇ ਖ਼ਤਮ ਹੋ ਗਏ। ਪਰ ਇਹ ਧਰਤੀ ਦੇ ਕੁਝ ਸਥਾਨਕ ਇਲਾਕਿਆਂ ਦੀ ਹੀ ਪਹੁੰਚ ਵਿੱਚ ਹਨ, ਉਨ੍ਹਾਂ ਦੇ ਕਬਜ਼ੇ ਵਿਚ ਹਨ, ਜਿਸ ਕਰਕੇ ਉਨ੍ਹਾਂ ਦੀ ਚੌਧਰ ਬਣੀ ਹੋਈ ਹੈ।

**ਮਨੁੱਖ ਤੇ ਉਸਦੀ ਵਸੋਂ:**

ਸਾਰੀ ਧਰਤੀ ਤੇ ਉਸਦੇ ਸਾਧਨ, ਮਨੁੱਖ ਦੀ ਉਪਜੀਵਕਾ, ਰੋਜ਼ੀ ਰੋਟੀ ਤੇ ਕਿਰਤ ਵਿਹਾਰ ਦਾ ਆਧਾਰ ਹਨ, ਪਰ ਇਨ੍ਹਾਂ ਦੀ ਵੰਡ ਇਕਸਾਰ ਨਹੀਂ, ਜਿਸ ਕਰਕੇ ਧਰਤੀ ਦੇ ਵੱਖ ਵੱਖ ਇਲਾਕਿਆਂ ਵਿਚ ਵਸੋਂ ਇਕਸਾਰ ਨਹੀਂ ਤੇ ਨਾ ਹੀ ਇਕੋ ਜਹੀ ਅਮੀਰ। ਬੰਗਲਾ ਦੇਸ਼ ਤੇ ਹਿੰਦੁਸਤਾਨ ਵਿਚ ਪੱਛਮੀ ਬੰਗਾਲ ਦੇ ਚੌਬੀਸ ਪਰਗਨਾ ਤੇ ਉਸਦੇ ਨਾਲ ਲਗਦੇ ਇਲਾਕੇ ਦੁਨੀਆਂ ਭਰ ਵਿਚ ਖੇਤੀ ਉਤੇ ਅਧਾਰਤ ਸਭ ਤੋਂ ਸੰਘਣੀ ਤੇ ਅਤਿ ਦੀ ਗ਼ਰੀਬ ਵਸੋਂ ਵਾਲੇ ਇਲਾਕੇ ਹਨ। ਇੰਡੋਨੇਸ਼ੀਆ ਵਿੱਚ ਜਾਵਾ ਵੀ ਇਸ ਵਿੱਚ ਸ਼ਾਮਲ ਕੀਤਾ ਜਾ ਸਕਦਾ ਹੈ। ਇਸੇ ਤਰ੍ਹਾਂ ਹੀ ਕਿਰਸਾਨੀ ਉਤੇ ਆਧਾਰਤ ਸੰਘਣੀ ਵਸੋਂ ਵਾਲੇ ਇਲਾਕੇ ਹਨ, ਜਿਵੇਂ ਚੀਨ ਦੀਆਂ ਯੰਗ ਸੀ ਕਿਆਂਗ ਤੇ ਹੋਆਂਗ ਹੋ ਦੇ ਦਰਿਆਈ ਮੈਦਾਨ ਤੇ ਜਾਪਾਨ ਦੇ ਮਧ ਵਸਤ ਸਾਗਰ (Inland Area) ਦੇ ਤੱਟ। ਪਰ ਉਦਯੋਗ ਤੇ ਵਪਾਰ ਉਤੇ ਆਧਾਰਤ ਦੁਨੀਆ ਭਰ ਵਿੱਚ ਸਭ ਤੋਂ ਸੰਘਣੀ ਵਸੋਂ ਵਾਲੇ ਇਲਾਕੇ ਹਨ, ਉਤਰ ਪੱਛਮੀ ਯੂਰਪ ਵਿੱਚ, ਬੈਲਜੀਅਮ, ਹਾਲੈਂਡ, ਬ੍ਰਤਾਨੀਆ, ਉਤਰੀ ਫਰਾਂਸ ਤੇ ਉਤਰ ਪੱਛਮੀ ਯੂ. ਐਸ. ਏ. ਦੇ ਤੱਟਵਰਤੀ ਇਲਾਕੇ ਜੋ ਇਨ੍ਹਾਂ ਵਰਗੇ ਹੀ ਸੰਘਣੀ ਵਸੋਂ ਵਾਲੇ ਇਲਾਕੇ ਹਨ। ਜਾਪਾਨ ਦੇ ਉਦਯੋਗਿਕ ਵਿਕਾਸ ਕਾਰਨ ਇਥੇ ਵੀ ਸੰਘਣੀ ਵਸੋਂ ਦੇ ਬਾਵਜੂਦ ਇਸ ਦਾ ਦੁਨੀਆ ਦੇ ਅਮੀਰ ਦੇਸ਼ਾਂ ਵਿਚ ਸ਼ੁਮਾਰ ਕੀਤਾ ਜਾਂਦਾ ਹੈ।

ਉਤਰੀ ਕੈਨੇਡਾ, ਗਰੀਨ ਲੈਂਡ, ਉਤਰੀ ਸਾਇਬੇਰੀਆ, ਉਤਰੀ ਨਾਰਵੇ, ਅਤਿ ਦੀ ਠੰਡ ਤੇ ਬਰਫ਼ ਕਾਰਨ ਵਸੋਂ ਦੇ ਪਖੋਂ ਤਕਰੀਬਨ ਸੱਖਣੇ ਹਨ ਤੇ ਇਸੇ ਹੀ ਤਰ੍ਹਾਂ ਧੁਰ ਦੱਖਣੀ ਚਿੱਲੀ ਤੇ ਐਲਪਸ ਤੇ ਹਿਮਾਲੀਆ ਦੇ ਬਰਫ਼ ਨਾਲ ਕੱਜੇ ਪਹਾੜੀ ਇਲਾਕੇ। ਦੂਸਰੇ ਪਾਸੇ ਅਤਿ ਖੁਸ਼ਕ ਰੇਗਸਤਾਨੀ ਇਲਾਕੇ, ਭਾਵੇਂ ਉਹ ਉਤਰੀ ਅਫ਼ਰੀਕਾ, ਅਰਬ, ਬਲੋਚਿਸਤਾਨ, ਸਿੰਧ ਜਾਂ ਰਾਜਸਥਾਨ ਹੋਣ, ਭਾਵੇਂ ਮਧ ਏਸ਼ੀਆ ਤੇ ਯੂ. ਐਸ. ਏ. ਦੇ ਮਧ ਵਿਚ ਐਰੀਜ਼ੋਨਾ ਦਾ ਇਲਾਕਾ ਹੋਵੇ, ਦੱਖਣੀ ਅਫ਼ਰੀਕਾ ਵਿਚ ਕਾਲਾਹਾਰੀ ਹੋਵੇ, ਉਤਰੀ ਚਿੱਲੀ ਹੋਵੇ ਜਾਂ ਆਸਟ੍ਰੇਲੀਆ ਹੋਵੇ ਇੰਨੀ ਵਿਰਲੀ ਵਸੋਂ ਵਾਲੇ ਇਲਾਕੇ ਹਨ, ਜੋ ਲਗਭਗ ਖਾਲੀ ਕਹੇ ਜਾ ਸਕਦੇ ਹਨ।

ੴ ਦਾ ਸਿਧਾਂਤ ਸਾਰੀ ਧਰਤੀ ਨੂੰ, ਇਸ ਦੀ ਵੱਖ ਵੱਖ ਥਾਵਾਂ ਉਤੇ ਵਿਚਰਦੀ ਕੁਦਰਤ, ਇਸ ਦੀ ਧਰਾਤਲ, ਇਸ ਦੇ ਪਹਾੜਾਂ, ਪਠਾਰਾਂ, ਵਾਦੀਆਂ, ਮੈਦਾਨਾਂ, ਤੱਟਾਂ, ਇਸਦੇ ਸਮੁੰਦਰ, ਇਸ ਦੀ ਜਲਵਾਯੂ ਤੇ ਜੰਗਲਾਂ ਤੇ ਜੀਅ ਜੰਤ, ਇਸ ਦੀ ਮਿੱਟੀ ਤੇ ਇਸ ਦੀਆਂ ਖਣਿਜਾਂ ਆਦਿ ਨੂੰ ਇਕ ਜੁੜਵੀਂ ਤੇ ਪਰਸਪਰ ਸੰਬੰਧਾਂ ਦੇ ਆਧਾਰ ਉਤੇ ਇਕ ਸਮੁੱਚ (Totality) ਦੇ ਰੂਪ ਵਿਚ ਚਲਦੀ ਹੋਈ ਇਕਾਈ ਪ੍ਰਵਾਣ ਕਰਦਾ ਹੈ। ਇਸੇ ਤਰ੍ਹਾਂ ਸਾਰੇ ਮਨੁੱਖ ਮਾਤਰ ਨੂੰ ਭਾਵੇਂ ਉਹ ਕਿਸੇ ਵੀ ਇਲਾਕੇ ਦੇ ਹੋਣ, ਗੋਰੇ, ਕਾਲੇ ਜਾਂ ਭੂਰੇ, ਬੌਨੇ ਜਾਂ ਉਚੇ ਲੰਬੇ ਹੋਣ। ਕਿਸੇ ਵੀ ਧਰਮ, ਬੋਲੀ ਤੇ ਸਭਿਆਚਾਰ ਦੇ ਹੋਣ, ਉਨੱਤ ਜਾਂ ਪਛੜੇ ਹੋਏ ਹੋਣ, ਸਾਰਿਆਂ ਨੂੰ ਇੱਕ ਇਕਾਈ ਦੇ ਰੂਪ ਵਿਚ ਪਛਾਣਦਾ ਹੈ। ਜਿਵੇਂ ਅਕਾਲ ਉਸਤਤਿ ਵਿੱਚ ਫੁਰਮਾਨ ਹੈ:

**ਮਾਨਸ ਸਬੈ ਏਕ ਪੈ ਅਨੇਕ ਕੋ ਭਰਮਾਉ ਹੈ॥**
**ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥**

ਇਸ ਤਰ੍ਹਾਂ ਕੁੱਲ ਧਰਤੀ, ਇਸ ਦੇ ਕੁੱਲ ਸਾਧਨਾਂ ਤੇ ਕੁੱਲ ਮਨੁੱਖ ਮਾਤਰ ਦਾ ਇੱਕ ਦੇ

ਰੂਪ ਵਿਚ ਜੋੜ ੧ਓ ਦੇ ਸਿਧਾਂਤ ਦਾ ਅਮਲੀ ਰੂਪ ਹੈ।

**ਤਿਸ ਵਿੱਚ ਥਾਪ ਰਖੀ ਧਰਮ ਸਾਲ**

ਫਿਰ ਇਹ ਸਾਰੀ ਧਰਤੀ ਮਨੁੱਖ ਲਈ ਇਕ ਪ੍ਰਕਾਰ ਦੀ ਧਰਮਸਾਲ ਹੈ, ਜਿਸ ਦਾ ਸਮੂਚਾ ਧਨ, ਮਨੁੱਖ ਮਾਤਰ ਦੀ ਖੁਸ਼ਨੂਦੀ ਤੇ ਬਹਿਬੂਦੀ ਲਈ ਹੈ। ਪਰ ਮਨੁੱਖ ਨੇ ਇਸ ਧਰਮਸਾਲ ਦੇ ਸਾਧਨਾਂ ਨੂੰ ਇੱਕ ਪ੍ਰਾਹੁਣੇ ਦੇ ਰੂਪ ਵਿਚ ਵਰਤਨਾ ਹੈ। ਇਨ੍ਹਾਂ ਨਾਲ ਅਪਣੀ ਭੁੱਖ ਤਾਂ ਮਿਟਾਣੀ ਹੈ, ਪਰ ਲਾਲਚ ਤੇ ਹਾੜਬੇ ਕਾਰਣ ਲੁੱਟ ਖਸੁਟ ਤੇ ਬਰਬਾਦੀ ਨਹੀਂ ਕਰਨੀ। ਇਸ ਦੇ ਸਾਧਨਾਂ ਦੇ ਉਜਾੜੇ ਤੋਂ ਪਰਹੇਜ਼ ਲਈ ਸਹਿਜ ਤੇ ਸੰਜਮ ਦਾ ਡਸਿਪਲਿਨ ਜ਼ਰੂਰੀ ਹੈ, ਤਾਂ ਕਿ ਆਉਣ ਵਾਲੀਆਂ ਨਸਲਾਂ ਲਈ ਇਸ ਧਰਤੀ-ਮਾਂ ਦੀ ਝੋਲੀ ਸਖਣੀ ਨਾ ਹੋ ਜਾਵੇ। ਅੱਜ ਧਰਤੀ ਦੀ ਉਪਜਾਊ ਸ਼ਕਤੀ ਬਨਾਉਟੀ ਖਾਦਾਂ ਦੀ ਬੇਤਹਾਸ਼ਾ ਵਰਤੋਂ ਕਾਰਨ ਤਬਾਹ ਹੋ ਰਹੀ ਹੈ, ਖਾਣਾਂ ਖਾਲੀ ਹੋ ਰਹੀਆਂ ਹਨ, ਹਵਾ ਤੇ ਪਾਣੀ ਗੰਧਾਲੇ ਜਾ ਰਹੇ ਹਨ। ਇਨ੍ਹਾਂ ਵੱਧ ਰਹੀਆਂ ਕੁਲੱਤਾਂ ਤੋਂ ਬਚਿਆ ਜਾਵੇ। ਸਵਾਇ ਖਣਿਜਾਂ ਤੋਂ ਧਰਤੀ ਦੇ ਹਰ ਅੰਗ ਵਿਚ ਸਮੇਂ ਨਾਲ, ਮੁੜ ਨਰੋਏ ਹੋਣ ਦੀ ਸਮਰਥਾ ਹੈ। ਉਸ ਨੂੰ ਸੰਭਲਣ ਤੇ ਮੁੜ ਨਰੋਏ ਹੋਣ ਦਾ ਪੂਰਾ ਮੌਕਾ ਦਿੱਤਾ ਜਾਵੇ। ਇਸ ਲਈ

**ਸਚੇ ਕੀ ਸਿਰਕਾਰ ਜੁਗੁ ਜਗੁ ਜਾਣੀਐ॥**
**ਹੁਕਮੁ ਮੰਨੇ ਸਿਰਦਾਰੁ ਦਰਿ ਦੀਬਾਣੀਐ॥**

(ਮਾਝ ਦੀ ਵਾਰ ਮ : ੧, ਪੰ : ੧੪੨)

ਦੇ ਅਸੂਲ ਉਤੇ ਪੂਰੀ ਤਨਦੇਹੀ ਤੇ ਕਰੜਾਈ ਨਾਲ ਚਲਿਆ ਜਾਵੇ।

ਇਸ ਵਿਚ ਸ਼ੱਕ ਨਹੀਂ ਕਿ ਵਿਗਿਆਨਕ ਖੋਜ ਤੇ ਵਿਵੇਕ ਦੁਆਰਾ ਧਰਤੀ ਦੇ ਸਾਧਨਾਂ ਦਾ ਵਧ ਤੋਂ ਵਧ ਲਾਭ ਉਠਾਇਆ ਜਾਵੇ ਤੇ ਮਿਹਨਤ ਨਾਲ ਕਿਰਤ ਕਰਕੇ ਉਸਾਰੂ ਕੰਮ ਦੁਆਰਾ ਮਨੁੱਖ ਮਾਤਰ ਨੂੰ ਖੁਸ਼ਹਾਲ ਬਣਾਇਆ ਜਾਵੇ। ਵਿਗਿਆਨਕ ਖੋਜ ਵੀ ਪਛੜੇ ਹੋਏ ਲੋਕਾਂ ਨਾਲ ਵੰਡ ਛੱਕਣ ਦੇ ਅਸੂਲ ਅਨੁਸਾਰ ਸਾਂਝੀ ਕੀਤੀ ਜਾਵੇ ਤੇ ਉਨ੍ਹਾਂ ਨੂੰ ਵੀ ਉਚੇਰੇ ਪੱਧਰ ਉਤੇ ਲਿਆਂਦਾ ਜਾਵੇ ਤਾਂ ਕਿ ਉਹ ਵੀ ਆਪਣੇ ਆਪਣੇ ਇਲਾਕੇ ਦੇ ਵਾਤਾਵਰਨ ਤੇ ਉਥੋਂ ਦੀ ਕੁਦਰਤ ਅਨੁਸਾਰ ਫ਼ਸਲਾਂ ਲੈ ਸਕਣ ਤੇ ਉਦਯੋਗ ਸਥਾਪਤ ਕਰ ਸਕਣ। ਖਾਸ ਏਹਤਿਆਤ ਇਸ ਗੱਲ ਦੀ ਰੱਖਣ ਦੀ ਲੋੜ ਹੈ ਕਿ ਨਾ ਤਾਂ ਤਮਾਕੂ, ਅਫ਼ੀਮ ਆਦਿ ਦੀਆਂ ਉਜਾੜੂ ਫ਼ਸਲਾਂ ਬੀਜੀਆਂ ਜਾਂ ਵਰਤੀਆਂ ਜਾਣ, ਨਾ ਹੀ ਸ਼ਰਾਬ ਤੇ ਇਸ ਪ੍ਰਕਾਰ ਦੀਆਂ ਹੋਰ ਨਸ਼ੀਲੀਆਂ ਚੀਜ਼ਾ ਤਿਆਰ ਕੀਤੀਆਂ ਜਾਣ ਤੇ ਨਾ ਹੀ ਮਾਰੂ ਹਥਿਆਰ ਉਸਾਰੇ ਜਾਣ ਤਾਂ ਜੋ ਸਭ ਪਾਸੇ 'ਹਲੀਮੀ ਰਾਜ' ਦਾ ਵਰਤਾਰਾ ਹੋ ਸਕੇ।

ਇਸ ਵਿੱਚ ਸ਼ੱਕ ਨਹੀਂ ਕਿ 'ਸਗਲੀ ਧਰਤੀ ਮਾਲ ਧਨ' ਨੂੰ ਵਰਤਣ ਲਈ ਵੱਖ ਵੱਖ ਇਲਾਕਿਆਂ ਵਿੱਚ ਉਥੋਂ ਦੇ ਸਭਿਆਚਾਰ ਤੇ ਇਤਿਹਾਸ ਅਨੁਸਾਰ ਵੱਖ ਵੱਖ ਪ੍ਰਕਾਰ ਦੀਆਂ ਹਕੂਮਤਾਂ ਤੇ ਰਾਜ ਸਥਾਪਤ ਹੋ ਚੁੱਕੇ ਹਨ। ਇਨ੍ਹਾਂ ਸਾਰਿਆਂ ਨੂੰ ਖ਼ਤਮ ਕਰਨ ਦੇ ਝੰਜਟ ਵਿਚ ਪੈਣ ਦੀ ਬਜਾਏ ਇਨ੍ਹਾਂ ਨੂੰ ਉਸਾਰੂ ਰੁਝਾਣ ਵਿੱਚ ਲਾਉਣ ਲਈ, ਉਨ੍ਹਾਂ ਨਾਲ ਵਾਧੂ ਉਪਜ, ਭਾਵੇਂ ਉਹ ਖੁਰਾਕ ਦੀ ਹੋਵੇ ਤੇ ਭਾਵੇਂ ਉਦਯੋਗ ਦੀ, ਖੁਲ੍ਹੇ ਲੈਣ ਦੇਣ ਦੇ ਹਿਸਾਬ ਨਾਲ ਸਾਂਝੀ ਕੀਤੀ ਜਾਵੇ। ਇਹ ਸਾਂਝ ਉਪਜ ਤੇ ਤਕਨਾਲੋਜੀ ਦੋਹਾਂ ਖੇਤਰਾਂ ਵਿੱਚ ਹੋਵੇ, ਤਾਂ ਕਿ ਮਨੁੱਖ ਮਾਤਰ ਸੁਖੀ ਹੋ ਸਕੇ।

ਕੀ ਅੱਜ ਦਾ ਗਲੋਬਲਾਈਜ਼ੇਸ਼ਨ ਦਾ ਸਿਧਾਂਤ ਇਸ ਪਾਸੇ ਵੱਲ ਪੁਟਿਆ ਕਦਮ ਹੀ ਤਾਂ ਨਹੀਂ? ਇਹ ਪ੍ਰਸ਼ਨ ਗੰਭੀਰ ਬਹਿਸ ਅਤੇ ਵਿਚਾਰ-ਵਟਾਂਦਰੇ ਦੀ ਮੰਗ ਕਰਦਾ ਹੈ।

## ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਦੇ ਪ੍ਰਬੰਧ ਅਧੀਨ ਚਲ ਰਹੇ ਟਰੱਸਟਾਂ ਦਾ ਕਾਰਜ ਖੇਤਰ

### 1. *ਅਕਾਲੀ ਫੂਲਾ ਸਿੰਘ ਯਾਦਗਾਰੀ ਟਰੱਸਟ*

ਹਰ ਸਾਲ ਸਿੱਖ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ, ਸਿੱਖ ਧਰਮ, ਸਿੱਖ ਨੈਤਿਕਤਾ, ਸਿੱਖ ਇਤਿਹਾਸ ਤੇ ਸਭਿਆਚਾਰ ਬਾਰੇ ਪਿਛਲੇ ਸਾਲ ਵਿਚ ਛੱਪੀ ਸਭ ਤੋਂ ਵਧੀਆਂ ਪੁਸਤਕ ਨੂੰ 6100/- ਦਾ ਇਨਾਮ ਦਿੱਤਾ ਜਾਂਦਾ ਹੈ।

### 2. *ਡਾ. ਗੰਡਾ ਸਿੰਘ ਯਾਦਗਾਰੀ ਟਰੱਸਟ*

ਵਾਰਸ਼ਕ ਖੋਜ-ਪੱਤਰ ਪ੍ਰਤਿਯੋਗਤਾ ਵਿਚ ਪਹਿਲੇ, ਦੂਜੇ ਤੇ ਤੀਜੇ ਸਥਾਨ ਉਪਰ ਆਉਣ ਵਾਲੇ ਖੋਜ-ਪੱਤਰਾਂ ਨੂੰ ਕ੍ਰਮਵਾਰ 2100/-,1500/- ਤੇ 1000/- ਰੁਪਏ ਦਾ ਇਨਾਮ ਤੇ ਹੋਰ ਕਈ ਉਤਸ਼ਾਹ ਦਵਾਊ ਇਨਾਮ ਦਿੱਤੇ ਜਾਂਦੇ ਹਨ।

### 3. *ਮਦਰ ਆਫ਼ ਖਾਲਸਾ ਯਾਦਗਾਰੀ ਟਰੱਸਟ*

ਹਰ ਸਾਲ ਕਾਲਜ ਦੇ ਵਿਦਿਆਰਥੀਆਂ ਲਈ ਭਾਰਤ ਪੱਧਰ ਤੇ ਗੁਰਮਤਿ ਦਾ ਇਮਤਿਹਾਨ ਲੈ ਕੇ ਹਰ ਜ਼ੋਨ ਵਿਚੋਂ ਪ੍ਰਥਮ ਤਿੰਨ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ। ਇਹ ਇਮਤਿਹਾਨ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਲੁਧਿਆਣਾ ਵਲੋਂ ਆਯੋਜਿਤ ਕੀਤੇ ਜਾਂਦੇ ਹਨ।

### 4. *ਗਿਆਨੀ ਕਰਤਾਰ ਸਿੰਘ ਯਾਦਗਾਰੀ ਟਰੱਸਟ ਅਤੇ ਗਿਆਨੀ ਦਿੱਤ ਸਿੰਘ ਯਾਦਗਾਰੀ ਟਰੱਸਟ*

ਇਨ੍ਹਾਂ ਵਲੋਂ ਵਿਭਿੰਨ ਸਥਾਨਾਂ ਉਪਰ ਕ੍ਰਮਵਾਰ ਵਕਤਾ ਤੇ ਲੇਖਕ ਕਾਰਜਸ਼ਾਲਾ ਲਗਾ ਕੇ ਨੌਜੁਆਨਾਂ ਨੂੰ ਸਿਖਲਾਈ ਦਿੱਤੀ ਜਾਂਦੀ ਹੈ। ਇਨ੍ਹਾਂ ਦਾ ਆਯੋਜਨ ਵੀ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਲੁਧਿਆਣਾ ਵਲੋਂ ਕੀਤਾ ਜਾਂਦਾ ਹੈ।

### 5. *ਭਗਤ ਲਛਮਣ ਸਿੰਘ ਯਾਦਗਾਰੀ ਟਰੱਸਟ*

ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਰਾਹੀਂ ਵਿਭਿੰਨ ਕਾਲਜਾਂ ਤੇ ਸਕੂਲਾਂ ਵਿਚ ਵਿਦਵਾਨਾਂ ਵਲੋਂ ਗੁਰਮਤਿ ਅਥਵਾ ਗੁਰ-ਇਤਿਹਾਸ ਦੇ ਵਿਸ਼ਿਆਂ ਉਤੇ ਭਾਸ਼ਨ ਕਰਵਾਏ ਜਾਂਦੇ ਹਨ।

### 6. *ਸ. ਨਰੈਣ ਸਿੰਘ ਯਾਦਗਾਰੀ ਟਰੱਸਟ*

ਸਕੂਲਾਂ ਦੇ ਵਿਦਿਆਰਥੀਆਂ ਨੂੰ ਵਜ਼ੀਫੇ ਅਤੇ ਗੁਰਮਤਿ ਕਾਲਜ ਦੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ।

# ਗੁਰੂ ਨਾਨਕ ਦੇਵ ਮਿਸ਼ਨ ਵਲੋਂ ਛਾਪੇ ਗਏ ਕੁੱਝ ਟ੍ਰੈਕਟ

| *ਲੜੀ ਨੰ:* | *ਟ੍ਰੈਕਟ ਦਾ ਨਾਮ* | *ਕੀਮਤ* |
|---|---|---|
| 441 | Five Gifts of the Gurus. | 4.00 |
| 451 | ਗੁਰਮਤਿ ਰਹੱਸਵਾਦ ਦਾ ਨਿਵੇਕਲਾ ਅਸਤਿਤਵ | 4.00 |
| 452 | ਵਿਦਿਆ ਦਾ ਖਾਲਸਾਈ ਸਿਧਾਂਤ | 4.00 |
| 458 | ਗੁਰਬਾਣੀ ਦਾ ਵਿਰਸਾ-ਜ਼ਮੀਰ ਦੀ ਆਜ਼ਾਦੀ | 5.00 |
| 460 | Human Hair And Modern Science | 6.00 |
| 461 | ਗੁਰਮਤਿ ਵਿਚ ਅਧਿਆਤਮਕ ਅਤੇ ਦੁਨਿਆਵੀ ਖੇਤਰ ਵਿਚ ਕਾਰਜ ਦੀ ਸੁਤੰਤਰਤਾ | 6.00 |
| 462 | ਗੁਰਮਤਿ ਵਿਚ ਤਖਤਾਂ ਦੀ ਮਹਾਨਤਾ | 6.00 |
| 465 | ਗੁਰਬਾਣੀ ਪਾਠ ਕਿਵੇਂ ਕਰੀਏ? | 4.00 |
| 466 | Why Am I a Sikh | 2.00 |
| 467 | ਬਾਣੀ ਨਾਮਦੇਵ ਜੀ | 8.00 |
| 468 | ਸੁਖਮਨੀ ਸਾਹਿਬ ਦਾ ਆਦਰਸ਼-ਮਨੁੱਖ-ਬ੍ਰਹਮ ਗਿਆਨੀ | 5.00 |
| 469 | ਪੰਜਾਬੀ ਸਭਿਆਚਾਰ ਦਾ ਵਿਸ਼ਵ ਦ੍ਰਿਸ਼ਟੀਕੋਣ | 8.00 |
| 470 | ਭਗਤ ਕਬੀਰ | 9.00 |
| 478 | ਸਿੱਖ ਸੱਭਿਆਚਾਰ-'ਸ' ਸੱਭਿਆਚਾਰ | 6.00 |
| 479 | 1699 ਦੀ ਵਿਸਾਖੀ | 10.00 |
| 480 | The Vision of a Gursikh (The Disciple of the Guru In Gurbani) | 8.00 |
| 481 | ਭਾਈ ਮੱਖਣ ਸ਼ਾਹ ਲੁਬਾਣਾ | 6.00 |
| 483 | ਸ਼ਹੀਦੀ ਦਾ ਸੰਕਲਪ ਤੇ ਸਿੱਖ ਜੀਵਨ ਜਾਚ | 4.00 |
| 484 | Permanent Peace | |
| 485 } 486 | ਸਿੱਖੀ ਸਿੱਖਿਆ ਗੁਰਵਿਚਾਰ | 10.00 |
| 487 | ਜਥੇਦਾਰ ਅੱਛਰ ਸਿੰਘ | 6.00 |
| 488 | ਦਸਮ ਗ੍ਰੰਥ-ਸੰਖੇਪ ਨਿਰੀਖਣ | 6.00 |
| 489 | ਸਿੱਖ ਨਾਮ ਕੋਸ਼ | 6.00 |
| 497 | ਗੁਰਮਤਿ-ਸੰਪੂਰਨ ਜੀਵਨ ਦਾ ਮਾਰਗ (ਸ. ਸੁਖਦੇਵ ਸਿੰਘ ਸ਼ਾਂਤ) | 6.00 |
| 498 | ਨਾਮ ਅੰਮ੍ਰਿਤ-ਖੰਡੇ ਦਾ ਅੰਮ੍ਰਿਤ | 6.00 |
| 499 | ਗੁਰਮਤਿ-ਸੰਪੂਰਨ ਜੀਵਨ ਦਾ ਮਾਰਗ (ਡਾ. ਇੰਦਰਜੀਤ ਸਿੰਘ ਵਾਸੁ) | 8.00 |